# ਭਗਤਿ ਹੇਤ ਗਾਵੈ ਰਵਿਦਾਸਾ

ਤਾਰਾ ਸਿੰਘ (ਪ੍ਰੋਫ਼ੈਸਰ)

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭਗਤਿ ਹੇਤ ਗਾਵੈ ਰਵਿਦਾਸਾ

ਤਾਰਾ ਸਿੰਘ (ਪ੍ਰੋਫ਼ੈਸਰ)

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**BHAGAT (I) HAYT GAAVAI RAVIDAASAA** *(Punjabi)*

*by*
TARA SINGH (PROFESSOR)

ISBN: 978-81-302-0165-8

2012
ਕਾਪੀਆਂ : 1000
ਕੀਮਤ : 150.00

Laser Type Setting: Rahul Computers, Patiala. Ph.: 0175-5008675

ਡਾ. ਏ. ਐੱਸ. ਚਾਵਲਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ
ਪ੍ਰਕਾਸ਼ਿਤ ਅਤੇ ਮੈਸ. ਝਾਂਸਲ ਪ੍ਰਿੰਟਿਗ ਪ੍ਰੈਸ, ਪਟਿਆਲਾ ਵਿਖੇ ਛਪੀ।

# ਦੋ ਸ਼ਬਦ

ਪੰਜਾਬੀ ਸਭਿਆਚਾਰ ਦੇ ਬਹੁਪੱਖੀ ਵਿਕਾਸ ਨੂੰ ਸਮਰਪਿਤ ਪੰਜਾਬੀ ਯੂਨੀਵਰਸਿਟੀ ਨੇ ਗੁਰਮਤਿ ਸੰਗੀਤ ਦੀ ਅਕਾਦਮਿਕ ਸਥਾਪਤੀ ਨਾਲ ਵਿਸ਼ਵ ਭਰ ਵਿਚ ਵਿਲੱਖਣ ਸਥਾਨ ਬਣਾਇਆ ਹੈ। ਗੁਰਮਤਿ ਸੰਗੀਤ ਸਬੰਧੀ ਖੋਜ, ਅਧਿਐਨ ਤੇ ਅਧਿਆਪਨ ਦੇ ਵਿਕਾਸ ਲਈ ਗੁਰਮਤਿ ਸੰਗੀਤ ਚੇਅਰ — ਗੁਰਮਤਿ ਸੰਗੀਤ ਵਿਭਾਗ ਵੱਲੋਂ ਇਸ ਦਿਸ਼ਾ ਵਿਚ ਕਈ ਮਹੱਤਵਪੂਰਨ ਪ੍ਰੋਜੈਕਟ ਆਰੰਭੇ ਗਏ ਹਨ ਜਿਨ੍ਹਾਂ ਵਿਚੋਂ ਗੁਰਮਤਿ ਸੰਗੀਤ ਸਬੰਧੀ ਸਾਹਿਤ ਦੀ ਸੁਰੱਖਿਆ, ਸੰਭਾਲ ਤੇ ਪ੍ਰਕਾਸ਼ਨਾ ਵਿਸ਼ੇਸ਼ ਹਨ। ਇਸ ਮੰਤਵ ਦੀ ਪੂਰਤੀ ਲਈ ਗੁਰਮਤਿ ਸੰਗੀਤ ਦੇ ਪ੍ਰਮੁੱਖ ਕੀਰਤਨਕਾਰ, ਗੁਰਮਤਿ ਸੰਗੀਤ ਦੇ ਪ੍ਰਮੁੱਖ ਸਰੋਤ ਅਤੇ ਪ੍ਰਮੁੱਖ ਕੀਰਤਨਕਾਰਾਂ ਦੀਆਂ ਸਵੈ ਜੀਵਨੀਆਂ 'ਤੇ ਅਧਾਰਤ ਵਿਭਿੰਨ ਪੁਸਤਕ ਲੜੀਆਂ ਆਰੰਭ ਕੀਤੀਆਂ ਗਈਆਂ ਹਨ।

ਪੰਜਾਬੀ ਯੂਨੀਵਰਸਿਟੀ ਵੱਲੋਂ ਵੱਖ ਵੱਖ ਵਿਦਵਾਨਾਂ ਦੇ ਗੁਰਮਤਿ ਸੰਗੀਤ ਸਬੰਧੀ ਕਾਰਜਾਂ ਨੂੰ ਸਮੇਂ ਸਮੇਂ ਪ੍ਰਕਾਸ਼ਿਤ ਕੀਤਾ ਜਾਂਦਾ ਰਿਹਾ ਹੈ ਜਿਨ੍ਹਾਂ ਵਿਚੋਂ ਗੁਰਮਤਿ ਸੰਗੀਤਾਚਾਰੀਆ ਪ੍ਰੋਫ਼ੈਸਰ ਤਾਰਾ ਸਿੰਘ ਜੀ ਦੇ ਕਾਰਜ ਵਿਸ਼ੇਸ਼ ਹਨ। ਪ੍ਰੋਫ਼ੈਸਰ ਤਾਰਾ ਸਿੰਘ ਜੀ ਨੇ ਗੁਰਮਤਿ ਸੰਗੀਤ ਦੀ ਸਥਾਪਤੀ ਲਈ ਵਿਵਹਾਰਕ ਰੂਪ ਵਿਚ ਨਿਗਰ ਯੋਗਦਾਨ ਪਾਉਂਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵੱਖ ਵੱਖ ਰਾਗਾਂ ਵਿਚ ਸਮੂਹ ਗੁਰੂ ਸਾਹਿਬਾਨ ਤੇ ਸਮੂਹ ਸੰਤਾਂ ਭਗਤਾਂ ਦੀ ਬਾਣੀ ਨੂੰ ਸ਼ਬਦ ਕੀਰਤਨ ਰਚਨਾਵਾਂ ਦੇ ਰੂਪ ਵਿਚ ਤਿਆਰ ਕਰਕੇ ਸੁਰਲਿਪੀਬੱਧ ਕਰਨ ਦਾ ਵਡੇਰਾ ਕਾਰਜ ਕੀਤਾ ਹੈ। ਪੰਜਾਬੀ ਯੂਨੀਵਰਸਿਟੀ ਪਹਿਲਾਂ ਵੀ ਪ੍ਰੋਫ਼ੈਸਰ ਤਾਰਾ ਸਿੰਘ ਜੀ ਦੀਆਂ ਕੁਝ ਪੁਸਤਕਾਂ ਪ੍ਰਕਾਸ਼ਿਤ ਕਰਨ ਦਾ ਮਾਣ ਪ੍ਰਾਪਤ ਕਰ ਚੁੱਕੀ ਹੈ। ਹੁਣ ਪ੍ਰੋਫ਼ੈਸਰ ਤਾਰਾ ਸਿੰਘ ਜੀ ਦੁਆਰਾ ਲਿਖਤ ਇਕ ਹੋਰ ਪੁਸਤਕ ***ਭਗਤਿ ਹੇਤ ਗਾਵੈ ਰਵਿਦਾਸਾ*** ਪਾਠਕਾਂ ਦੇ ਸਨਮੁਖ ਹੈ ਜਿਸ ਵਿਚ ਭਗਤ ਰਵਿਦਾਸ ਜੀ ਦੀ ਸਮੁੱਚੀ ਬਾਣੀ ਨੂੰ ਨਿਰਧਾਰਤ ਰਾਗਾਂ ਵਿਚ ਸੰਗੀਤਬੱਧ ਕੀਤਾ ਗਿਆ ਹੈ। ਉਮੀਦ ਹੈ ਕਿ ਇਹ ਪੁਸਤਕ ਗੁਰਮਤਿ ਸੰਗੀਤ ਦੇ ਪਾਠਕਾਂ, ਵਿਦਿਆਰਥੀਆਂ ਤੇ ਖੋਜਾਰਥੀਆਂ ਲਈ ਲਾਹੇਵੰਦ ਸਿੱਧ ਹੋਵੇਗੀ। ਪੰਜਾਬੀ ਯੂਨੀਵਰਸਿਟੀ ਵੱਲੋਂ ਇਹ ਪੁਸਤਕ ਪਾਠਕਾਂ ਦੇ ਸਨਮੁਖ ਭੇਂਟ ਕਰਦਿਆਂ ਮੈਨੂੰ ਹਾਰਦਿਕ ਪ੍ਰਸੰਨਤਾ ਹੋ ਰਹੀ ਹੈ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜਸਪਾਲ ਸਿੰਘ (ਡਾ.)**
ਵਾਈਸ-ਚਾਂਸਲਰ

# ਆਦਿ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਦੇ ਬੁਨਿਆਦੀ ਪੱਖਾਂ ਨੂੰ ਸੰਗੀਤ ਸ਼ਾਸਤ੍ਰਿਕ ਦ੍ਰਿਸ਼ਟੀਕੋਣ ਤੋਂ ਉਜਾਗਰ ਕਰਨ ਵਿੱਚ ਗੁਰਮਤਿ ਸੰਗੀਤਾਚਾਰੀਆ ਪ੍ਰੋ. ਤਾਰਾ ਸਿੰਘ ਦੀ ਅਹਿਮ ਭੂਮਿਕਾ ਰਹੀ ਹੈ। ਆਪ ਕੋਲ ਸ਼ਬਦ ਕੀਰਤਨ ਦੀ ਟਕਸਾਲੀ ਅਤੇ ਸ਼ਾਸਤਰੀ ਸੰਗੀਤ ਦੀ ਘਰਾਣੇਦਾਰ ਤਾਲੀਮ ਤੋਂ ਇਲਾਵਾ ਸੰਗੀਤ ਅਧਿਆਪਨ ਦਾ ਲੰਮੇਰਾ ਅਨੁਭਵ ਸੀ ਜਿਸ ਅਧਾਰ ਤੇ ਆਪ ਨੇ ਗੁਰਮਤਿ ਸੰਗੀਤ ਤੇ ਸ਼ਾਸਤਰੀ ਸੰਗੀਤ ਨੂੰ ਵਡਮੁੱਲੀਆਂ ਸੰਗੀਤ ਰਚਨਾਵਾਂ ਭੇਂਟ ਕੀਤੀਆਂ। ਗੁਰਮਤਿ ਸੰਗੀਤ ਦੇ ਪ੍ਰਸੰਗ ਵਿੱਚ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਸਮੂਹ ਗੁਰੂ ਸਾਹਿਬਾਨ ਤੇ ਸੰਤਾਂ ਭਗਤਾਂ ਦੀ ਬਾਣੀ ਵਿਚ ਸ਼ਬਦ ਕੀਰਤਨ ਰਚਨਾਵਾਂ ਦੇ ਸੁਰਲਿਪੀਬੱਧ ਸੰਗ੍ਰਹਿ ਤਿਆਰ ਕੀਤੇ। ਪੰਜਾਬੀ ਯੂਨੀਵਰਸਿਟੀ ਨੂੰ ਮਾਣ ਹੈ ਕਿ ਪ੍ਰੋਫ਼ੈਸਰ ਤਾਰਾ ਸਿੰਘ ਜੀ ਦੀਆਂ ਲਿਖਤ ਪੁਸਤਕਾਂ *ਸ੍ਰੀ ਗੁਰੂ ਤੇਗ ਬਹਾਦਰ ਰਾਗ ਰਤਨਾਵਲੀ*, *ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ*, *ਗੁਰੂ ਰਾਮਦਾਸ ਰਾਗ ਰਤਨਾਵਲੀ*, *ਗੁਰੂ ਅਰਜਨ ਰਾਗ ਰਤਨਾਵਲੀ* ਆਦਿ ਪ੍ਰਕਾਸ਼ਿਤ ਹੋ ਚੁੱਕੀਆਂ ਹਨ ਜੋ ਇਸ ਖੇਤਰ ਵਿਚ ਵਿਸ਼ੇਸ਼ ਰੂਪ ਵਿਚ ਮਕਬੂਲ ਹੋਈਆਂ। ਇਸੇ ਲੜੀ ਵਿਚ *ਭਗਤਿ ਹੇਤ ਗਾਵੈ ਰਵਿਦਾਸਾ* ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਰਵਿਦਾਸ ਜੀ ਦੀ ਬਾਣੀ ਦਾ ਸੁਰਲਿਪੀਬੱਧ ਰੂਪ ਹੈ ਜੋ ਸਵਰਗੀ ਪ੍ਰੋਫ਼ੈਸਰ ਤਾਰਾ ਸਿੰਘ ਜੀ ਨੇ ਕਈ ਵਰ੍ਹੇ ਪਹਿਲਾਂ ਤਿਆਰ ਕਰ ਲਿਆ ਸੀ।

ਗੁਰਮਤਿ ਸੰਗੀਤ ਚੇਅਰ — ਗੁਰਮਤਿ ਸੰਗੀਤ ਵਿਭਾਗ ਵਲੋਂ ਗੁਰਮਤਿ ਸੰਗੀਤਾਚਾਰੀਆ ਪ੍ਰੋਫ਼ੈਸਰ ਤਾਰਾ ਸਿੰਘ ਜੀ ਦੀ ਸਿਮ੍ਰਤੀ ਨੂੰ ਸਦੀਵੀ ਬਣਾਉਣ ਲਈ ਉਨ੍ਹਾਂ ਦੇ ਪਰਿਵਾਰ ਵਲੋਂ ਸ੍ਰੀਮਤੀ ਸੁਰਜੀਤ ਕੌਰ ਦੀ ਅਗਵਾਈ ਵਿਚ ਦਿੱਤੇ ਐਂਡਓਮੈਂਟ ਫੰਡ 'ਤੇ ਅਧਾਰਤ ਸਲਾਨਾ *ਸਿਮ੍ਰਤੀ ਲੈਕਚਰ ਤੇ ਗੁਰਮਤਿ ਸੰਗੀਤ ਪ੍ਰਤਿਯੋਗਤਾ* ਵਿਚ ਜੇਤੂਆਂ ਨੂੰ ਸਿਮ੍ਰਤੀ ਇਨਾਮ ਦਿੱਤੇ ਜਾਂਦੇ ਹਨ। ਇਸੇ ਤਰ੍ਹਾਂ ਗੁਰਮਤਿ ਸੰਗੀਤ ਭਵਨ ਵਿਖੇ ਇਕ ਸਿਮ੍ਰਤੀ ਸਥਾਨ ਵੀ ਸਥਾਪਤ ਕੀਤਾ ਗਿਆ ਜਿਸ ਵਿਚ ਉਨ੍ਹਾਂ ਦੇ ਨਿੱਜੀ ਉਹ ਸਾਜ਼ ਪ੍ਰਦਰਸ਼ਿਤ ਕੀਤੇ ਗਏ ਹਨ ਜਿਨ੍ਹਾਂ ਉੱਤੇ ਆਪ ਨੇ ਵਰ੍ਹਿਆਂ ਬੱਧੀ ਸਾਧਨਾ ਕੀਤੀ। ਮੰਤਵ ਇਹੋ ਹੈ ਕਿ ਗੁਰਮਤਿ ਸੰਗੀਤ ਦੇ ਸਿਖਿਆਰਥੀ ਇਸ ਮਹਾਨ ਸ਼ਖ਼ਸੀਅਤ ਕੋਲੋਂ ਪ੍ਰੇਰਨਾ ਲੈ ਸਕਣ। ਯਤਨਾਂ ਦੀ ਇਸੇ ਲੜੀ ਅਧੀਨ ਗੁਰਮਤਿ ਸੰਗੀਤ ਵਿਭਾਗ ਪ੍ਰੋਫ਼ੈਸਰ ਤਾਰਾ ਸਿੰਘ ਜੀ ਦੀ ਇਹ ਪੁਸਤਕ *ਭਗਤਿ ਹੇਤ ਗਾਵਹਿ ਰਵਿਦਾਸਾ* ਪ੍ਰਕਾਸ਼ਤ ਕਰਨ ਦਾ ਮਾਣ ਲੈ ਰਿਹਾ ਹੈ ਜਿਸ ਵਿਚ ਭਗਤ ਰਵਿਦਾਸ ਜੀ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸ਼ਬਦ ਰਚਨਾਵਾਂ ਨੂੰ ਨਿਰਧਾਰਤ ਰਾਗਾਂ ਵਿਚ ਸੁਰਲਿਪੀਬੱਧ ਰੂਪ ਵਿਚ ਪੇਸ਼ ਕੀਤਾ ਜਾ ਰਿਹਾ

ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਦੇ ਮੂਲ ਨਿਰਧਾਰਤ ਲੱਛਣ ਰਾਗ, ਰਹਾਉ ਤੇ ਅੰਕ ਅਨੁਸਾਰ ਨਿਬੱਧ ਇਹ ਸ਼ਬਦ ਕੀਰਤਨ ਰਚਨਾਵਾਂ ਗਾਇਨ ਹਿਤ ਰੰਜਕ ਤੇ ਸੰਗੀਤਕ ਪੱਖੋਂ ਪ੍ਰਮਾਣਿਕ ਰਚਨਾਵਾਂ ਹਨ। ਗੁਰੂ ਗ੍ਰੰਥ ਸਾਹਿਬ ਕਿਵੇਂ ਸ਼ਬਦ ਤੇ ਸੰਗੀਤ ਦੁਆਰਾ ਸਮੂਹ ਮਾਨਵਤਾ ਨੂੰ ਇਕ ਇਲਾਹੀ ਸੂਤਰ ਵਿਚ ਪਰੋ ਰਹੇ ਹਨ, ਇਸ ਦੀ ਨਿਵੇਕਲੀ ਮਿਸਾਲ ਇਸ ਸੰਗੀਤ ਪੁਸਤਕ ਤੋਂ ਪ੍ਰਤੱਖ ਹੋ ਰਹੀ ਹੈ।

ਗੁਰਮਤਿ ਸੰਗੀਤ ਦੇ ਸਮੂਹ ਜਿਗਿਆਸੂ ਸਿਖਿਆਰਥੀ ਨਿਸ਼ਚੇ ਹੀ ਇਨ੍ਹਾਂ ਸ਼ਬਦ ਕੀਰਤਨ ਰਚਨਾਵਾਂ ਨੂੰ ਵੱਧ ਤੋਂ ਵੱਧ ਗਾਇਨ ਕਰਕੇ ਲਾਭ ਉਠਾਉਣਗੇ ਅਜਿਹਾ ਸਾਡਾ ਵਿਸ਼ਵਾਸ ਹੈ। ਇਸ ਆਸ ਨਾਲ ਗੁਰਮਤਿ ਸੰਗੀਤਾਚਾਰੀਆ ਪ੍ਰੋਫ਼ੈਸਰ ਤਾਰਾ ਸਿੰਘ ਜੀ ਦੀ ਪੁਸਤਕ *ਭਗਤਿ ਹੇਤ ਗਾਵਹਿ ਰਵਿਦਾਸਾ* ਪਾਠਕਾਂ ਨੂੰ ਭੇਂਟ ਕਰਦਿਆਂ ਸਾਨੂੰ ਅਪਾਰ ਪ੍ਰਸੰਨਤਾ ਹੋ ਰਹੀ ਹੈ।

**ਗੁਰਨਾਮ ਸਿੰਘ (ਡਾ.)**
ਪ੍ਰੋਫ਼ੈਸਰ ਅਤੇ ਮੁਖੀ
ਗੁਰਮਤਿ ਸੰਗੀਤ ਚੇਅਰ — ਗੁਰਮਤਿ ਸੰਗੀਤ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭਗਤਿ ਹੇਤ ਗਾਵੈ ਰਵਿਦਾਸਾ

ਸਿੱਖ ਗੁਰੂ ਸਾਹਿਬਾਨ ਦੀ ਸਥਾਪਤ ਸੰਗੀਤ ਪੱਧਤੀ ਦਾ ਵਿਗਿਆਨਕ ਅਧਿਐਨ ਕੀਤਾ ਜਾਵੇ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸੰਗੀਤ ਦੀ ਸ਼ੁੱਧ ਤੇ ਪ੍ਰਮਾਣਕ ਵਿਧੀ ਰਾਹੀਂ ਸੁਰ ਲਿੱਪੀ ਬੱਧ ਕੀਤਾ ਜਾਵੇ ਤਾਂ ਜੋ ਵਰਤਮਾਨ ਕਾਲ ਦੇ ਗਾਇਕ ਤੇ ਸੰਗੀਤ ਅਭਿਆਸੀ ਇਸ ਰੱਬੀ ਬਾਣੀ ਦੇ ਰਸ ਰੰਗ ਨੂੰ ਪੂਰੀ ਤਰ੍ਹਾਂ ਮਾਣ ਸਕਣ, ਇਸ ਵਿਚ ਭਿੱਜ ਕੇ ਇਸ ਨਾਲ ਇਕ ਸੁਰ ਹੋ ਸਕਣ।

ਭਾਵੇਂ ਗੁਰਬਾਣੀ ਦਾ ਰਚਨਾ ਸਰੋਤ ਧੁਰ ਦਾ ਅਧਿਆਤਮਕ ਮੰਡਲ ਹੈ ਅਤੇ ਇਸ ਨਾਲ ਇਕ ਸੁਰ ਹੋਣ ਵਾਲੀ ਲਿਵ ਤੇ ਸੂਰਤ ਦੇ ਉੱਚੇ ਅਭਿਆਸ ਦੇ ਨਾਲ-ਨਾਲ ਗੁਰੂ ਦਾਤੇ ਦੀ ਨਦਰ ਕਰਮ ਦੀ ਵੀ ਲੋੜ ਹੈ, ਪਰ ਇਸ ਵਿਚਲਾ ਸੰਗੀਤ ਜੋ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਿੰਨ-ਭਿੰਨ ਸਿਰਲੇਖਾਂ ਦੁਆਰਾ ਅੰਕਿਤ ਕੀਤਾ ਗਿਆ ਹੈ, ਇਸ ਦੀ ਆਤਮਾ ਨਾਲ ਸ੍ਵਰ ਬੱਧ ਤੇ ਤਾਲ ਬੱਧ ਹੋਣ ਕਾਰਨ ਇਸ ਸਹਿਜ ਸਿਰਜਣਾ ਦੇ ਸੋਮੇ ਤੇ ਪ੍ਰਕਾਸ਼ ਦੇ ਨੇੜੇ-ਨੇੜੇ ਜ਼ਰੂਰ ਲੈ ਜਾਂਦਾ ਹੈ। ਇਸੇ ਕਾਰਨ ਹੀ ਪੁਰਾਤਨ ਭਗਤਾਂ ਅਤੇ ਗੁਰੂ ਸਾਹਿਬਾਨ ਨੇ ਕਾਵਿ ਤੇ ਸੰਗੀਤ ਦੇ ਸੰਜੋਗ ਨੂੰ ਸਥਿਰ ਰੂਪ ਪ੍ਰਦਾਨ ਕੀਤਾ ਹੈ। ਪੁਰਾਤਨ ਸਾਖੀਆਂ ਵਿਚ ਇਸ ਗੱਲ ਦਾ ਉਲੇਖ ਅਕਸਰ ਆਉਂਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਦੀ ਦਿੱਵ ਆਤਮਾ ਵਿਚ ਸ਼ਬਦ ਦਾ ਅਵਤਾਰ ਹੁੰਦਾ ਸੀ ਤਾਂ ਉਹ ਭਾਈ ਮਰਦਾਨੇ ਨੂੰ ਰਬਾਬ ਛੇੜਨ ਲਈ ਆਦੇਸ਼ ਕਰਦੇ ਹੁੰਦੇ ਸਨ। ਇਹ ਸਪੱਸ਼ਟ ਪ੍ਰਮਾਣ ਹੈ ਕਿ ਭਾਰਤੀ ਸੰਸਕ੍ਰਿਤੀ ਵਿਚ ਕਵਿਤਾ ਤੇ ਸੰਗੀਤ ਇਕ ਦੂਜੇ ਦੇ ਪੂਰਕ ਰਹੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਤਤਕਾਲੀਨ ਸੰਗੀਤ ਦੀ ਸੰਪੂਰਣ ਝਲਕ ਵੇਖੀ ਜਾ ਸਕਦੀ ਹੈ। ਇਸ ਵਿਚ ਲੋਕ ਸੰਗੀਤ ਸ਼ੈਲੀਆਂ ਦੀ ਵਰਤੋਂ ਵੀ ਕੀਤੀ ਗਈ ਹੈ, ਪਰ ਸ਼ਾਸਤਰੀ ਸੰਗੀਤ ਨੂੰ ਤਾਂ ਵਿਸ਼ੇਸ਼ ਤੌਰ ਤੇ ਆਧਾਰ ਬਣਾਇਆ ਗਿਆ ਹੈ। ਵਰਤਮਾਨ ਸਮੇਂ ਉਹ ਸੰਪੂਰਨ ਸੰਗੀਤ ਪੱਧਤੀ ਜੋ ਗੁਰੂ ਗ੍ਰੰਥ ਸਾਹਿਬ ਦੇ ਰਚਨਾਕਾਲ ਸਮੇਂ ਪ੍ਰਚਲਿਤ ਸੀ ਜਾਂ ਜਿਸ ਨੂੰ ਗੁਰੂ ਸਾਹਿਬਾਨ ਨੇ ਨਿਵਾਜਿਆ ਤੇ ਪਿੱਛੋਂ ਗੁਰੂ ਘਰ ਦੇ ਗਾਇਕਾਂ ਤੇ ਕੀਰਤਨਕਾਰਾਂ ਨੇ ਉਸ ਨੂੰ ਸੁਰੱਖਿਅਤ ਰੱਖਿਆ, ਸ਼ੁੱਧ ਰੂਪ ਵਿਚ ਪ੍ਰਾਪਤ ਨਹੀਂ ਹੈ। ਸਮੇਂ ਦੇ ਚੱਕਰਾਂ ਅਤੇ ਕੀਰਤਨੀਆਂ ਦੀ ਅਣਗਹਿਲੀ ਕਾਰਨ ਉਸ ਦੇ ਬਹੁਤ ਸਾਰੇ ਪੱਖ ਅੱਜ ਅਲੋਪ ਹੀ ਨਹੀਂ ਹੋਏ ਸਗੋਂ ਭੁਲਾਏ ਤੇ ਵਿਸਾਰੇ ਵੀ ਜਾ ਚੁੱਕੇ ਹਨ। ਪਰ ਇਸ ਦਾ ਇਹ ਭਾਵ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਦੀ ਸੰਗੀਤ ਪੱਧਤੀ ਦੀ ਹੋਂਦ ਹੀ ਮਿਟ ਚੁੱਕੀ ਹੈ।

ਆਪਣੀਆਂ ਇਨ੍ਹਾਂ ਪੁਸਤਕਾਂ ਰਾਹੀਂ ਜਿੱਥੇ ਮੈਂ ਗੁਰਬਾਣੀ ਦੇ ਰਚਨਹਾਰਾਂ ਵਿਚੋਂ ਕੁਝ ਇਕ ਪਰਮ ਪੁਰਖਾਂ ਦੀ ਬਾਣੀ ਨੂੰ ਸੰਗੀਤ ਦੀ ਪ੍ਰਚੱਲਿਤ ਪਰੰਪਰਾ ਅਨੁਸਾਰ ਸੁਰ ਲਿਪੀਬੱਧ

ਕਰਨ ਦਾ ਉਪਰਾਲਾ ਕੀਤਾ ਹੈ ਉੱਥੇ ਪਿਛਲੇ 40 ਵਰ੍ਹਿਆਂ ਤੋਂ ਮੇਰੇ ਅਧਿਐਨ ਦਾ ਖੇਤਰ ਇਹੀ ਰਿਹਾ ਹੈ ਕਿ ਗੁਰਮਤਿ ਸੰਗੀਤ ਪੱਧਤੀ ਦੇ ਸਰੂਪ, ਭਿੰਨ-ਭਿੰਨ ਤੱਤਾਂ ਅਤੇ ਪੱਖਾਂ ਦਾ ਵਿਗਿਆਨਕ ਬੋਧ ਪ੍ਰਾਪਤ ਕੀਤਾ ਜਾਵੇ ਅਤੇ ਅੱਗੋਂ ਇਸ ਦਾ ਕੀਰਤਨ ਅਤੇ ਗਾਇਨ ਵਿਚ ਵੀ ਯਥਾ ਸੰਭਵ ਪ੍ਰਯੋਗ ਕੀਤਾ ਜਾਵੇ। ਪਰ ਗੁਰਮਤਿ ਸੰਗੀਤ ਪੱਧਤੀ ਦਾ ਮਹਾ ਮੰਡਲ ਇਕ ਅਥਾਹ ਸਾਗਰ ਹੈ ਜਿਸ ਦਾ ਥਾਹ ਪਾ ਸਕਣਾ ਮੇਰੇ ਜਿਹੇ ਅਲਪੱਗ ਤੇ ਸੀਮਤ ਸਮਰੱਥਾ ਰੱਖਣ ਵਾਲੇ ਵਿਅਕਤੀ ਲਈ ਅਤਿਅੰਤ ਕਠਿਨ ਹੈ। ਸੱਚ ਤਾਂ ਇਹ ਹੈ ਕਿ ਅਜਿਹਾ ਕਾਰਜ ਵਿਸ਼ੇਸ਼ ਸੰਸਥਾਵਾਂ ਦੇ ਉੱਦਮ ਰਾਹੀਂ ਹੀ ਨੇਪਰੇ ਚਾੜ੍ਹਿਆ ਜਾ ਸਕਦਾ ਹੈ। ਉੱਥੇ ਵੀ ਦਿਸ਼ਾ ਦਾ ਸਹੀ ਰਹਿਣਾ ਬੜਾ ਜ਼ਰੂਰੀ ਹੈ ਨਹੀਂ ਤਾਂ ਹੋ ਸਕਦਾ ਹੈ ਕਿ ਗੁਰਮਤਿ ਸੰਗੀਤ ਪੱਧਤੀ ਦੇ ਸਰੂਪ ਨੂੰ ਸਪੱਸ਼ਟ ਕਰਨ ਦੀ ਥਾਂ ਅਸੀਂ ਇਸ ਵਿਚਲੇ ਸਜੀਵ ਤੇ ਮਧੁਰ ਅੰਸ਼ਾਂ ਦੇ ਰੂਪ ਨੂੰ ਹੀ ਵਿਕ੍ਰਤ ਕਰ ਦਈਏ।

ਕਿੰਨੇ ਹੀ ਵਰ੍ਹਿਆਂ ਦੇ ਲੰਮੇ ਸਮੇਂ ਦੀ ਖੋਜ ਅਤੇ ਅਭਿਆਸ ਪਿੱਛੋਂ ਜੋ ਅਨੁਭਵ ਅਤੇ ਵਿਚਾਰ ਮੈਂ ਬਣਾ ਸਕਿਆ ਹਾਂ ਉਨ੍ਹਾਂ ਨਾਲ ਗੁਰਮਤਿ ਸੰਗੀਤ ਪੱਧਤੀ ਦੀ ਸੰਪੂਰਣ ਹੋਂਦ ਨਾਲ ਸਾਂਝ ਪਾਈ ਜਾ ਸਕਦੀ ਹੈ ਅਤੇ ਇਸ ਨੂੰ ਪੁਨਰ ਸੁਰਜੀਤ ਵੀ ਕੀਤਾ ਜਾ ਸਕਦਾ ਹੈ। ਇਸ ਦੇ ਕੁਝ ਵਿਸ਼ੇਸ਼ ਪੱਖ ਇਸ ਪ੍ਰਕਾਰ ਹਨ :

(ੳ) ਸ਼ਬਦ ਦੀ ਪ੍ਰਧਾਨਤਾ। ਅਰਥਾਤ ਗੁਰਮਤਿ ਸੰਗੀਤ ਪ੍ਰਣਾਲੀ ਵਿਚ ਸ਼ਬਦ ਦੇ ਭਾਵਾਂ ਨੂੰ ਪਹਿਲਾ ਸਥਾਨ ਸੁਰ ਅਤੇ ਤਾਲ ਨੂੰ ਦੂਜਾ ਸਥਾਨ ਦਿੱਤਾ ਜਾਂਦਾ ਹੈ ਪਰ ਸ਼ਬਦ ਤੇ ਸੁਰ ਦੀ ਇਕਸੁਰਤਾ ਦਾ ਸੰਜੋਗ ਸਦਾ ਬਣਿਆ ਰਹਿੰਦਾ ਹੈ।

(ਅ) ਛੰਦ-ਬੱਧ ਰਚਨਾ ਹੋਣ ਕਾਰਨ ਗੁਰਮਤਿ ਸੰਗੀਤ ਪੱਧਤੀ ਵਿਚ ਅਨੇਕ ਤਾਲਾਂ ਦੀ ਵਰਤੋਂ ਕੀਤੀ ਗਈ ਹੈ। ਕਿਸੇ ਸ਼ਬਦ ਦੇ ਅੰਦਰਲੇ ਤਾਲ ਨੂੰ ਜਾਣ ਕੇ ਗੁਰਬਾਣੀ ਦੇ ਸੰਗੀਤਕ ਪ੍ਰਭਾਵ ਨੂੰ ਵਧੇਰੇ ਉਜਾਗਰ ਕੀਤਾ ਜਾ ਸਕਦਾ ਹੈ।

(ੲ) ਸ਼ਬਦਾਂ ਵਿਚ 'ਰਹਾਉ' ਦੀ ਪੰਗਤੀ ਮੁਖ ਟੇਕ ਹੁੰਦੀ ਹੈ। ਜੇ ਇਸ ਨੂੰ ਸਥਾਈ ਬਣਾ ਕੇ ਗਾਇਆ ਜਾਵੇ ਤਾਂ ਸ਼ਬਦ ਦਾ ਕੇਂਦਰੀ ਭਾਵ ਸੁਤੇ ਸਿਧ ਹੀ ਸਪੱਸ਼ਟ ਨਹੀਂ ਹੋ ਜਾਂਦਾ ਸਗੋਂ ਉਸ ਦਾ ਉੱਚਿਤ ਵਾਤਾਵਰਣ ਵੀ ਪ੍ਰਸਾਰਤ ਹੋ ਜਾਂਦਾ ਹੈ।

(ਸ) ਜੇ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਸ਼ਬਦ ਵਿਚ ਦਿੱਤੇ ਗਏ ਅੰਕਾਂ ਨੂੰ ਕੀਰਤਨਕਾਰ ਸੰਪੂਰਣ ਇਕਾਈ ਮੰਨ ਕੇ ਨਾ ਗਾਵੇ ਤਾਂ ਵੀ ਵਿਸ਼ੇਸ਼ ਪ੍ਰਭਾਵ ਉਤਪੰਨ ਨਹੀਂ ਹੁੰਦਾ। ਇਸ ਲਈ ਇਕੱਲੀ-ਇਕੱਲੀ ਤੁਕ ਨੂੰ ਆਧਾਰ ਜਾਂ ਅੰਗ ਬਣਾ ਕੇ ਗਾਉਣਾ ਉੱਚਿਤ ਨਹੀਂ।

(ਹ) ਹਰ ਇਕ ਰਾਗ ਦੀ ਆਪਣੀ ਇਕ ਨਿੱਜੀ ਪ੍ਰਕਿਰਤੀ ਤੇ ਪ੍ਰਭਾਵ ਹੁੰਦਾ ਹੈ। ਜੇ ਗਹੁ ਨਾਲ ਵੇਖਿਆ ਜਾਵੇ ਤਾਂ ਬਾਣੀ ਦੀ ਭਾਸ਼ਾ ਵਿਚ ਵੀ ਅਜਿਹੇ ਸ਼ਬਦ ਤੇ ਅੱਖਰ ਵਰਤੇ ਮਿਲਦੇ ਹਨ ਜੋ ਉਸ ਵਿਸ਼ੇਸ਼ ਰਾਗ ਦਾ ਸਮੁੱਚਾ ਵਾਤਾਵਰਣ ਉਤਪੰਨ ਕਰਨ ਵਿਚ ਸਹਾਈ ਹੁੰਦੇ ਹਨ।

*ਭਗਤ ਰਵਿਦਾਸ ਰਾਗ ਰਤਨਾਵਲੀ* ਦੀ ਰਚਨਾ ਕ੍ਰਰਨ ਦਾ ਵੀ ਇਕ ਵਿਸ਼ੇਸ਼ ਪਿਛੋਕੜ ਹੈ। 29-30 ਅਤੇ 31 ਜਨਵਰੀ, 1976 ਨੂੰ ਅੰਤਰ-ਵਿਸ਼ਵ ਵਿਦਿਆਲਿਆ

ਯੁਵਕ ਸਮਾਰੋਹ ਆਨੰਦਪੁਰ ਸਾਹਿਬ ਵਿਖੇ ਹੋ ਰਿਹਾ ਸੀ। ਮੈਂ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਗੁਰੂ ਆਂਗਨ ਵਿਚ ਠਹਿਰਿਆ ਹੋਇਆ ਸਾਂ। ਮਨ ਵਿਚ ਜਿਗਿਆਸੀ ਸੀ ਕਿ "ਸ੍ਰੀ ਗੁਰੂ ਤੇਗ ਬਹਾਦਰ ਰਾਗ ਰਤਨਾਵਲੀ" ਨੂੰ ਲਿਖਣ ਪਿੱਛੋਂ ਕੋਈ ਹੋਰ ਕਾਰਜ ਆਰੰਭਿਆ ਜਾਵੇ। ਉਸ ਦੀ ਪ੍ਰੇਰਣਾ ਤਿੰਨ ਸੌ ਸਾਲਾ ਸ਼ਹੀਦੀ ਯਾਦਗਾਰ ਵਜੋਂ ਕੁਝ ਭੇਟ ਕਰਨ ਦੇ ਰੂਪ ਵਿਚ ਹੋਈ ਸੀ। ਇਸ਼ਟਦੇਵ ਅੱਗੇ ਉਹੀ ਕੁਝ ਭੇਟਾ ਕਰਨ ਯੋਗ ਹੈ ਜਿਸ ਨੂੰ ਕੋਈ ਵਿਅਕਤੀ ਆਪਣੀ ਕੀਮਤੀ ਪੂੰਜੀ ਸਮਝਦਾ ਹੈ। ਇਹ ਬੋਧ ਗੁਰੂ ਦਾ ਆਪਣਾ ਬਖ਼ਸ਼ਿਆ ਹੋਇਆ ਹੈ। ਇਕ ਤਰ੍ਹਾਂ ਨਾਲ ਇਹ ਬਖ਼ਸ਼ਿਸ਼ ਦਾ ਹੀ ਫਲ ਹੁੰਦਾ ਹੈ। ਫਿਰ ਵੀ ਪ੍ਰਾਣੀ ਕੁਝ ਰਿਣ ਮੁਕਤ ਹੋਣਾ ਲੋਚਦਾ ਹੈ ਭਾਵੇਂ ਅਜਿਹਾ ਕਦੀ ਵੀ ਨਹੀਂ ਹੋ ਸਕਦਾ। ਅਜਿਹਾ ਹੀ ਫੁਰਨਾ ਮਨ ਵਿਚ ਲੈ ਕੇ ਜਦੋਂ ਮੈਂ 30 ਜਨਵਰੀ 1976 ਨੂੰ ਅੰਮ੍ਰਿਤ ਵੇਲੇ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਹਾਜ਼ਰ ਹੋਇਆਂ ਤਾਂ ਤਖ਼ਤ ਸਾਹਿਬ ਦੇ ਬਾਹਰ ਉਸ ਦਿਨ ਦਾ ਹੁਕਮਨਾਮਾ (ਮਹਾਂ ਵਾਕ) ਲਿਖਿਆ ਹੋਇਆ ਸੀ *"ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ"* (ਸ੍ਰੀ ਰਾਗੁ ਰਵਿਦਾਸ ਜੀ) ਸੋ ਇਸ ਨੂੰ ਸਤਿਗੁਰੂ ਜੀ ਦਾ ਆਦੇਸ਼ ਸਮਝ ਕੇ ਇਹ ਸੰਕਲਪ ਕੀਤਾ ਕਿ *ਭਗਤ ਰਵਿਦਾਸ ਰਾਗ ਰਤਨਾਵਲੀ* ਵੀ ਤਿਆਰ ਕੀਤੀ ਜਾਵੇ।

ਇਸ ਪੁਸਤਕ ਵਿਚ ਵੀ ਮੈਂ ਆਪਣੀ ਪਹਿਲੀ ਪੁਸਤਕ "ਸ੍ਰੀ ਗੁਰੂ ਤੇਗ਼ ਬਹਾਦਰ ਰਾਗ ਰਤਨਾਵਲੀ" ਵਾਲੀ ਵਿਧੀ ਦਾ ਪ੍ਰਯੋਗ ਕੀਤਾ ਹੈ। ਮੈਨੂੰ ਇਹ ਵਿਧੀ ਬਹੁਤ ਹੱਦ ਤੱਕ ਉਪਯੋਗੀ ਤੇ ਸਮਰੱਥ ਜਾਪਦੀ ਹੈ ਅਤੇ ਇਹ ਆਧੁਨਿਕ ਸੰਗੀਤ ਪ੍ਰਣਾਲੀ ਦੇ ਵੀ ਵਧੇਰੇ ਨਿਕਟ ਹੈ। ਇਸ ਦਾ ਦੁਵੱਲਾ ਲਾਭ ਹੋ ਸਕਦਾ ਹੈ। ਭਾਰਤੀ ਸੰਗੀਤਕਾਰ ਅਤੇ ਗੁਰਬਾਣੀ ਦੇ ਕੀਰਤਨਕਾਰ ਦੋਵੇਂ ਹੀ ਇਸ ਤੋਂ ਲਾਭ ਉਠਾ ਸਕਦੇ ਹਨ। ਪਹਿਲੀਆਂ ਦੇ ਗਿਆਨ ਵਿਚ ਵਾਧਾ ਹੋਵੇਗਾ ਅਤੇ ਉਹ ਸ਼ਿੰਗਾਰ ਰਸ, ਪ੍ਰਧਾਨ ਗਾਇਕੀ ਦੇ ਨਾਲ-ਨਾਲ ਭਗਤੀ ਰਸ ਦੀ ਸਜਿੰਦ ਮਹਾਬਾਣੀ ਨਾਲ ਜੁੜ ਕੇ ਇਕ ਵਿਸ਼ੇਸ਼ ਉਚੇਰੀ ਭਾਰਤੀ ਸੰਗੀਤ ਦੀ ਹੀ ਪਰੰਪਰਾ ਨਾਲ ਜੁੜ ਸਕਣਗੇ ਜਿਸ ਨੂੰ ਕਿ ਉਹ ਬਹੁਤ ਹੱਦ ਤੱਕ ਭੁਲਾ ਚੁੱਕੇ ਹਨ। ਦੂਜੇ ਵੰਨੇ ਕੀਰਤਨਕਾਰਾਂ ਨੂੰ ਸ਼ੁੱਧ ਰਾਗ ਤਾਲ ਤੇ ਸ਼ੁੱਧ ਗੁਰਬਾਣੀ ਦੀ ਸੁਰਲਿੱਪੀ ਮਿਲ ਸਕੇਗੀ ਜਿਸ ਨੂੰ ਉਹ ਬੜੀ ਸੌਖੀ ਤਰ੍ਹਾਂ ਥੋੜ੍ਹੇ ਜਿਹੇ ਸੰਗੀਤ ਗਿਆਨ ਤੇ ਯੋਗ ਅਭਿਆਸ ਨਾਲ ਗਾ ਸਕਦੇ ਹਨ।

ਇਸ ਪੁਸਤਕ ਵਿਚ ਰਵਿਦਾਸ ਜੀ ਦੀ ਉਸੇ ਰਚਨਾ ਨੂੰ ਸ਼ਾਮਲ ਕੀਤਾ ਗਿਆ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਗਿਣਤੀ ਦੇ 40 ਸ਼ਬਦਾਂ ਅਤੇ ਇਕ ਸਲੋਕ ਦੇ ਰੂਪ ਵਿਚ ਹੈ ਤੇ 18 ਰਾਗਾਂ ਵਿਚ ਅੰਕਿਤ ਹੈ।

ਰਵਿਦਾਸ ਜੀ ਦੀ ਬਾਣੀ ਮਨੁੱਖ ਦੀਆਂ ਸਾਰੀਆਂ ਚਿੰਤਾਵਾਂ ਨਿਵਾਰਣ ਵਾਲੀ ਅਤੇ ਹਰੀ ਰਸ ਨਾਲ ਭਰਪੂਰ ਨਾਮ ਅੰਮ੍ਰਿਤ ਨਾਲ ਜੋੜਨ ਵਾਲੀ ਹੈ। ਇਹ "ਦੋਇਮ ਸੋਇਮ" ਦੇ ਅੰਤਰ ਨੂੰ ਮੇਟਣ, ਅਰਥਾਤ ਸਮਾਜਿਕ ਵਿਤਕਰਿਆਂ ਨੂੰ ਮੇਟਣ ਵਾਲੀ ਅਤੇ ਸਾਰੀ ਮਨੁੱਖ ਜਾਤੀ ਨੂੰ ਪ੍ਰੇਮ ਰੰਗ ਵਿਚ ਰੰਗਣ ਵਾਲੀ ਮਧੁਰ ਭਾਸ਼ਾ ਹੈ। ਇਸ ਦਾ ਸੰਗੀਤ 'ਬੇਗਮਪੁਰੇ' ਦਾ ਸੰਗੀਤ ਹੈ ਅਤੇ ਇਹ ਸਾਨੂੰ ਅਜਿਹੇ ਪ੍ਰੇਮ ਮੰਡਲ ਵਿਚ ਲੈ ਜਾਂਦੀ ਹੈ ਜਿਥੇ ਊਚ-ਨੀਚ ਅਤੇ ਜਾਤ ਅਭਿਮਾਨ ਦੇ ਸਾਰੇ ਭੇਦ ਮਿਟ ਜਾਂਦੇ ਹਨ। ਇਨ੍ਹਾਂ ਵਿੱਥਾਂ ਤੇ ਭੇਦਾਂ ਦੇ ਮਿਟਣ

ਨਾਲ ਹੀ ਸਾਰੇ ਕਲਾ-ਕਲੇਸ਼ ਨਵਿਰਤ ਹੁੰਦੇ ਹਨ ਅਤੇ ਮਨੁੱਖੀ ਸਮਾਜ ਵਿਚ ਸਾਂਝੀਵਾਲਤਾ ਦਾ ਪ੍ਰਵੇਸ਼ ਹੁੰਦਾ ਹੈ ਜੋ ਰਵਿਦਾਸ ਜੀ ਦਾ ਸਭ ਤੋਂ ਵੱਡਾ ਆਦਰਸ਼ ਸੀ। ਪਰਮਾਤਮਾ ਕਰੇ ਤੇ ਸ੍ਰੀ ਰਵਿਦਾਸ ਜੀ ਦੀ ਛੇਵੀਂ ਜਨਮ ਸ਼ਤਾਬਦੀ ਸਾਰੇ ਜਗਤ ਵਿਚ ਠੰਢ ਵਰਤਾ ਕੇ ਉਹ ਆਤਮਕ ਖੇੜਾ ਲੈ ਆਵੇ ਜੋ ਉਨ੍ਹਾਂ ਦੀ ਮਹਾ ਬਾਣੀ ਵਿਚ 'ਬੇਗਮਪੁਰੇ' ਦੇ ਦੇਸ਼ ਦੇ ਸੰਦੇਸ਼ ਦੇ ਰੂਪ ਵਿਚ ਵਿਦਮਾਨ ਹੈ ਤਾਂ ਹੀ ਮੈਂ ਆਨੰਦਪੁਰ ਦੀ ਪਾਵਨ ਧਰਤੀ ਉੱਤੇ ਕੀਤੇ ਗਏ ਇਸ ਸੰਕਲਪ ਦੀ ਪੂਰਤੀ ਨੂੰ ਵਾਸਤਵਿਕ ਰੂਪ ਵਿਚ ਭਲੀ-ਭਾਂਤ ਹੁੰਦਾ ਸਮਝਾਂਗਾ। ਇਹ ਮੇਰਾ ਯਤਨ ਸ਼ਾਇਦ ਉਸੇ ਅੰਦਰਲੀ ਅਭਿਲਾਸ਼ਾ ਦਾ ਹੀ ਇਕ ਚਿੰਨ ਮਾਤਰ ਪ੍ਰਗਟਾਅ ਹੈ।

**ਤਾਰਾ ਸਿੰਘ (ਪ੍ਰੋਫ਼ੈਸਰ)**

# ਸੁਰਲਿਪੀ (Notation) ਦੇ ਚਿੰਨ੍ਹਾਂ ਦੀ ਜਾਣਕਾਰੀ

(ੳ) ਜਿਸ ਵੇਲੇ ਕਿਸੇ ਸੁਰ ਤੇ ਇਕ ਮਾਤਰਾ ਠਹਿਰਨਾ ਹੋਵੇ ਤਾਂ ਇਸ ਤਰ੍ਹਾਂ ਲਿਖਿਆ ਜਾਂਦਾ ਹੈ : ਸਾ, ਰੇ, ਗ, ਮ, ਪ।

(ਅ) ਜਦੋਂ ਦੋ ਸੁਰਾਂ ਨੂੰ ਇਕ ਮਾਤਰਾ ਵਿਚ ਗਾਉਣਾ ਹੋਵੇ ਤਾਂ ਸੁਰਾਂ ਨੂੰ ਪੁੱਠੇ ਅੱਧੇ ਚੰਦ ਆਕਾਰ ਵਿਚ ਇਕੱਠਾ ਲਿਖਿਆ ਜਾਂਦਾ ਹੈ। ਜਿਵੇਂ : ਸਾਰੇ ਗਮ ਪਧ ਨੀਸਾਂ।

(ੲ) ਇਕ ਮਾਤਰਾ ਵਿਚ ਚਾਰ ਜਾਂ ਉਸ ਤੋਂ ਵੱਧ ਸੁਰਾਂ ਦੀ ਵਰਤੋਂ ਕਰਨ ਲਈ ਸਾਰੇਗਮ ਰੇਗਮਪ ਗਮਪਧ ਚਿੰਨ੍ਹਾਂ ਦੁਆਰਾ ਦਰਸਾਇਆ ਜਾਂਦਾ ਹੈ। ਇਸ ਚੰਦਾਕਾਰ ਵਿਚ ਆਏ ਸੁਰਾਂ ਤੇ ਬਰਾਬਰ ਬਰਾਬਰ ਠਹਿਰਾਓ ਦਿੰਦੇ ਹੋਏ ਗਾਇਨ ਕੀਤਾ ਜਾਂਦਾ ਹੈ। ਜਿਵੇਂ : ਸਾਰੇਗਮਪਧ ਰੇਗਮਪਧਨੀ ਜਾਂ ਸਾਰੇਗਮਪਧਨੀਸਾਂ।

(ਸ) ਜਦੋਂ ਕਿਸੇ ਮਾਤਰਾ ਦੇ ਦੋ ਸਮਾਨ ਭਾਗ ਬਣਾਉਣੇ ਹੁੰਦੇ ਹਨ ਤਾਂ ਅੱਧਾ ਵਿਰਾਮ ਜਾਂ ਕੌਮੇ ", " ਦੀ ਵਰਤੋਂ ਕਰਦੇ ਹਨ। ਸੁਰਾਂ ਦੀ ਕੌਮੇ ਦੁਆਰਾ ਸਮਾਨ ਵੰਡ ਇੰਜ ਦਰਸਾਈ ਜਾਂਦੀ ਹੈ : ਪ,ਧਨੀ ਦਾ ਅਰਥ ਹੈ ਪ=1/2 ਮਾਤਰਾ ਅਤੇ ਧਨੀ ਦਾ ਭਾਵ ਹੈ 1/4 ਮਾਤਰਾ।

(ਹ) ਸੁਰ ਦਾ ਉਚਾਰਣ ਲੰਬਾ ਕਰਨ ਲਈ ਉਸ ਦੇ ਸੱਜੇ ਪਾਸੇ ਡੈਸ਼ਾਂ (----) ਦੀ ਵਰਤੋਂ ਕੀਤੀ ਜਾਂਦੀ ਹੈ। ਕਿਸੇ ਸੁਰ ਦੇ ਅੱਗੇ ਜਿੰਨੇ ਡੈਸ਼ ਹੋਣ, ਉਨੀਆਂ ਹੀ ਮਾਤਰਾ ਉਸ ਤੇ ਠਹਿਰਾਓ ਕੀਤਾ ਜਾਂਦਾ ਹੈ। ਜਿਵੇਂ : ਸਾ - ਗ ਮ - - ਪ - - - ਧ ਸਾਂ - - - -। ਅਰਥਾਤ ਸਾ ਤੇ ਦੋ, ਮਾ ਤੇ ਤਿੰਨ, ਪ ਤੇ ਚਾਰ ਅਤੇ ਸਾਂ ਤੇ ਪੰਜ ਮਾਤਰਾਂ ਠਹਿਰਨਾ ਹੈ।

(ਕ) ਸ਼ਬਦ ਦੇ ਬੋਲਾਂ ਨੂੰ ਲੰਬਾ ਕਰਨ ਲਈ ਅਵਗ੍ਰਹ (ऽ) ਚਿੰਨ੍ਹ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ਤੋ ਹੀ ऽ ਮੋ ऽऽ ਹੀ ऽऽऽ ਆਦਿ।

(ਖ) ਸ਼ੁੱਧ ਸੁਰਾਂ ਨੂੰ ਪ੍ਰਗਟਾਉਣ ਲਈ ਕੋਈ ਚਿੰਨ੍ਹ ਨਹੀਂ ਲਗਾਇਆ ਜਾਂਦਾ। ਕੇਵਲ ਸਾਧਾਰਨ ਲਿਖੇ ਜਾਂਦੇ ਹਨ : ਸਾ ਰੇ ਗ ਮ ਪ ਧ ਨੀ।

(ਗ) ਕੋਮਲ ਸੁਰਾਂ ਦੇ ਹੇਠ ਇਕ ਲਕੀਰ ਲਗਾਈ ਜਾਂਦੀ ਹੈ। ਜਿਵੇਂ : ਰੇ ਗ ਧ ਨੀ।

(ਘ) ਤੀਬਰ ਮਧਿਅਮ ਦੇ ਉੱਤੇ ਖੜੀ ਲਕੀਰ (।) ਲਗਾਈ ਜਾਂਦੀ ਹੈ। ਜਿਵੇਂ : ਮੰ।

(ਙ) ਮੱਧ ਸਪਤਕ ਦੇ ਸੁਰ, ਸਾਧਾਰਨ ਲਿਖੇ ਜਾਂਦੇ ਹਨ, ਭਾਵ ਉਨ੍ਹਾਂ ਦੇ ਉੱਤੇ ਜਾਂ ਹੇਠਾਂ ਕੋਈ ਚਿੰਨ੍ਹ ਨਹੀਂ ਲਗਾਇਆ ਜਾਂਦਾ ਹੈ। ਜਿਵੇਂ : ਸਾ ਰੇ ਗ ਮ ਪ ਧ ਨੀ।

(ਚ) ਮੰਦਰ ਸਪਤਕ ਦੇ ਸੁਰਾਂ ਨੂੰ ਪ੍ਰਗਟਾਉਣ ਲਈ ਸੁਰਾਂ ਦੇ ਹੇਠ ਬਿੰਦੀ ਲਗਾਈ ਜਾਂਦੀ ਹੈ। ਜਿਵੇਂ : ਨ਼ੀ ਧ਼ ਪ਼ ਮ਼ ਗ਼ ਰ਼ੇ।

(ਛ) ਤਾਰ ਸਪਤਕ ਦੇ ਸੁਰਾਂ ਦੇ ਉੱਤੇ ਬਿੰਦੀ ਲਗਾਈ ਜਾਂਦੀ ਹੈ ਜਿਵੇਂ : ਸਾਂ ਰੇਂ ਗਂ ਮਂ ਪਂ ਧਂ ਨੀਂ।

(ਜ) ਜਦੋਂ ਕਿਸੇ ਸੁਰ ਤੋਂ ਦੂਜੇ ਸੁਰ ਤੱਕ ਮੀਂਡ ਲੈਣੀ ਹੋਵੇ ਤਾਂ (⌒) ਦਾ ਚਿੰਨ੍ਹ ਲਗਾਇਆ ਜਾਦਾ ਹੈ ਜਿਵੇਂ : ਧਗ ਜਾਂ ਪ ਰੇ ਸ।

(ਝ) ਕਣ, ਸਪਰਸ਼, ਛੋਹ ਜਾਂ Grace Note ਸੁਰ ਦੇ ਉੱਤੇ ਖੱਬੇ ਜਾਂ ਸੱਜੇ ਪਾਸੇ, ਛੋਟੇ ਆਕਾਰ ਵਿਚ ਲਿਖਿਆ ਜਾਂਦਾ ਹੈ। ਜੇਕਰ ਕਣ ਸੁਰ ਦੇ ਖੱਬੇ ਪਾਸੇ ਹੋਵੇ ਤਾਂ ਉਸ ਦਾ ਉਚਾਰਣ ਮੁੱਖ ਸੁਰ ਤੋਂ ਪਹਿਲਾਂ ਕੀਤਾ ਜਾਂਦਾ ਹੈ, ਇਸ ਨੂੰ ਪੂਰਵ ਲਗਣ ਕਣ ਕਹਿੰਦੇ ਹਨ। ਇਹੋ ਹੀ ਕਣ ਜੇਕਰ ਸੁਰ ਦੇ ਸੱਜੇ ਪਾਸੇ ਹੋਵੇ ਤਾਂ ਉਸ ਦਾ ਉਚਾਰਣ ਮੂਲ ਸੁਰ ਤੋਂ ਪਿੱਛੋਂ ਕੀਤਾ ਜਾਂਦਾ ਹੈ, ਇਸ ਨੂੰ ਅਨੁਲਗਣ ਕਣ ਕਹਿੰਦੇ ਹਨ। ਉਦਾਹਰਣ ਈ 'ਮਗੁਮਗੁ' ਪੂਰਵ ਲਗਣ ਅਤੇ ਰੇਸਾ ਰੇਸਾ ਅਨੁਲਗਣ ਕਣ ਨੂੰ ਪ੍ਰਗਟਾਉਂਦਾ ਹੈ।

(ਞ) ਬ੍ਰੈਕਟ ਜਾਂ ਕਮਾਣੀਆਂ ਵਿਚ ਲਿਖੇ ਸੁਰ ਦਾ ਭਾਵ ਹੈ, ਪਹਿਲੇ ਉਸ ਤੋਂ ਉੱਚਾ ਸੁਰ, ਮੂਲ ਸੁਰ, ਫਿਰ ਨੀਵਾਂ ਸੁਰ ਅਤੇ ਅੰਤ ਵਿਚ ਮੁੱਖ ਸੁਰ। ਉਦਾਹਰਣ ਵਜੋਂ (ਸਾ) = ਰੇ ਸਾ ਨ਼ੀ ਸਾ, (ਰੇ) = ਗਰੇਸਾਰੇ, (ਗ) = ਮਗਰੇਗ, (ਮ) = ਪਮਗਮ ਆਦਿ।

(ਟ) ਹਰ ਇਕ ਤਾਲ ਦੀ ਪਹਿਲੀ ਮਾਤਰਾ ਉੱਤੇ ਸਮ ਲਈ ਇਹ "×" ਚਿੰਨ੍ਹ ਲਗਾਇਆ ਜਾਂਦਾ ਹੈ।

(ਠ) ਤਾਲ ਦੀ ਜਿਸ ਮਾਤਰਾ ਉੱਤੇ ਖਾਲੀ ਹੋਵੇ ਉਸ ਤੇ "0" ਸ਼ੂਨਯ ਜਾਂ ਜ਼ੀਰੋ ਦਾ ਚਿੰਨ੍ਹ ਲਗਾਇਆ ਜਾਂਦਾ ਹੈ।

(ਡ) ਹਰ ਤਾਲ ਵਿਚ ਸਮ ਅਤੇ ਖਾਲੀ ਤੋਂ ਬਿਨਾਂ, ਜਿਨ੍ਹਾਂ ਮਾਤਰਾ ਉੱਤੇ ਤਾਲੀ ਹੁੰਦੀ ਹੈ, ਉਨ੍ਹਾਂ ਉੱਤੇ 2, 3, 4 ਆਦਿ ਅੰਕ ਲਿਖੇ ਜਾਂਦੇ ਹਨ।

(ਢ) ਜਿੱਥੇ ਕਿਸੇ ਤਾਲ ਦਾ ਕੋਈ ਵਿਭਾਗ ਸਮਾਪਤ ਹੋਵੇ ਉੱਥੇ ਖੜੀ ਲਕੀਰ ਲਗਾਈ ਜਾਂਦੀ ਹੈ। ਜਿਵੇਂ ਤਾਲ ਦਾਦਰਾ :

| | | | | | |
|---|---|---|---|---|---|
| ਧਾ | ਧਿੰਨ | ਨਾ | ਧਾ | ਤਿੰ | ਨਾ |
| × | | | 0 | | |

# ਪੁਸਤਕ ਵਿਚ ਵਰਤੇ ਤਾਲਾਂ ਦੀ ਜਾਣਕਾਰੀ

ਤਾਲ ਦਾਦਰਾ : ਇਸ ਦੀਆਂ 6 ਮਾਤਰਾ ਹਨ। ਤਿੰਨ-ਤਿੰਨ ਮਾਤਰਾਂ ਦੇ ਦੋ ਦੋ ਵਿਭਾਗ ਹਨ। ਪਹਿਲੇ ਵਿਭਾਗ ਉੱਤੇ ਤਾਲੀ ਅਤੇ ਦੂਜੇ ਉੱਤੇ ਖਾਲੀ ਹੈ। ਅਰਥਾਤ ਪਹਿਲੀ ਮਾਤਰਾ ਤੇ ਸਮ ਅਤੇ ਚੌਥੀ ਮਾਤਰਾ ਤੇ ਖਾਲੀ ਹੈ। ਇਹ ਤਬਲੇ ਦਾ ਤਾਲ ਹੈ।

ਠੇਕਾ

| | | | | | | | | |
|---|---|---|---|---|---|---|---|---|
| ਮਾਤਰਾ | : | 1 | 2 | 3 | 4 | 5 | 6 |
| ਬੋਲ | : | ਧਾ | ਧਿੰ | ਨਾ | ਧਾ | ਤਿੰ | ਨਾ |
| ਤਾਲੀ | : | × | | | 0 | | |

2. ਤਾਲ ਕਹਿਰਵਾ : ਇਸ ਤਾਲ ਦੀਆਂ 8 ਮਾਤਰਾਂ ਹਨ। ਇਸ ਨੂੰ ਚਾਰ ਵਿਭਾਗਾਂ ਵਿਚ ਵੰਡਿਆ ਗਿਆ ਹੈ। ਹਰ ਇਕ ਵਿਭਾਗ ਵਿਚ ਦੋ ਦੋ ਮਾਤਰਾਂ ਹਨ। ਪਹਿਲੀ ਮਾਤਰਾ ਤੇ ਸਮ, ਤੀਜੀ ਤੇ ਦੂਜੀ ਤਾਲੀ, ਪੰਜਵੀਂ ਤੇ ਖਾਲੀ ਅਤੇ ਸੱਤਵੀਂ ਤੇ ਤੀਜੀ ਤਾਲੀ ਹੈ। ਕਹਿਰਵਾ ਤਬਲੇ ਦਾ ਤਾਲ ਹੈ:

| | | | | | | | | | |
|---|---|---|---|---|---|---|---|---|---|
| ਮਾਤਰਾ | : | 1 | 2 | 3 | 4 | 5 | 6 | 7 | 8 |
| ਬੋਲ | : | ਧਾ | ਗੇ | ਨਾ | ਤਿ | ਨਾ | ਕੇ | ਧਿ | ਨਾ |
| ਤਾਲੀ | : | × | | 2 | | 0 | | 3 | |

3. ਝਪ ਤਾਲ : ਇਸ ਤਾਲ ਦੀ ਰਚਨਾ ਤਬਲੇ ਦੇ ਬੋਲਾਂ ਤੋਂ ਹੋਈ ਹੈ। ਇਸ ਵਿਚ 10 ਮਾਤਰਾਂ ਦਾ ਸਮਾਂ ਹੈ ਜਿਸ ਦੇ ਚਾਰ ਵਿਭਾਗ ਕੀਤੇ ਜਾਂਦੇ ਹਨ। ਪਹਿਲੇ ਵਿਭਾਗ ਵਿਚ ਦੋ ਮਾਤਰਾਂ, ਦੂਜੇ ਵਿਚ ਤਿੰਨ, ਤੀਜੇ ਵਿਚ ਦੋ ਅਤੇ ਚੌਥੇ ਵਿਚ ਤਿੰਨ ਮਾਤਰਾਂ ਹਨ। ਪਹਿਲੀ ਮਾਤਰਾ ਤੇ ਸਮ, ਤੀਜੀ, ਸੱਤਵੀਂ ਤੇ ਤਾਲੀ ਅਤੇ ਛੇਵੀਂ ਮਾਤਰਾ ਤੇ ਖਾਲੀ ਹੈ :

| | | | | | | | | | | | |
|---|---|---|---|---|---|---|---|---|---|---|---|
| ਮਾਤਰਾ | : | 1 | 2 | 3 | 4 | 5 | 6 | 7 | 8 | 9 | 10 |
| ਬੋਲ | : | ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| | | × | | 2 | | | 0 | | 3 | | |

4. ਇਕ ਤਾਲ : ਇਕ ਤਾਲ ਤਬਲੇ ਦਾ ਬੜਾ ਪ੍ਰਸਿੱਧ ਤਾਲ ਹੈ। ਇਸ ਤਾਲ ਦੀ ਸੰਗਤੀ ਨਾਲ ਖ਼ਿਆਲ ਗਾਏ ਜਾਂਦੇ ਹਨ। ਇਸ ਤਾਲ ਵਿਚ ਬਾਰਾਂ ਮਾਤਰਾਂ ਦਾ ਸਮਾਂ ਹੈ ਜਿਸ ਦੇ ਛੇ ਵਿਭਾਗ ਕੀਤੇ ਜਾਂਦੇ ਹਨ। ਹਰ ਵਿਭਾਗ ਵਿਚ ਦੋ ਦੋ ਮਾਤਰਾਂ ਹਨ। ਪਹਿਲੀ ਮਾਤਰਾ ਤੇ ਸਮ, ਪੰਜਵੀਂ, ਗਿਆਰ੍ਹਵੀਂ ਤੇ ਤਾਲੀ, ਤੀਜੀ ਅਤੇ ਸੱਤਵੀਂ ਮਾਤਰਾ ਤੇ ਖਾਲੀ ਹੈ।

| | | | | | | | | | | | | |
|---|---|---|---|---|---|---|---|---|---|---|---|---|
| ਮਾਤਰਾ: | 1 | 2 | 3 | 4 | 5 | 6 | 7 | 8 | 9 | 10 | 11 | 12 |
| ਬੋਲ : | ਧਿੰ | ਧਿੰ | ਧਾਗੇ | ਤਿਰਕਟਿ | ਤੂ | ਨਾ | ਕੱ | ਤਾ | ਧਾਗੇ | ਤਿਟਕਿਟ | ਧਿੰ | ਨਾ |
| ਤਾਲੀ : | × | | 0 | | 2 | | 0 | | 3 | | 4 | |

**5. ਤਿੰਨ ਤਾਲ :** ਤਬਲੇ ਦੇ ਖੇਤਰ ਵਿਚ ਤਿੰਨ ਤਾਲ ਬੜਾ ਪ੍ਰਸਿੱਧ ਤਾਲ ਹੈ। ਇਸ ਤਾਲ ਦੀਆਂ 16 ਮਾਤਰਾਂ ਹਨ। ਇਸ ਦੇ ਸਮਾਨ ਮਾਤਰਾਂ ਦੇ ਚਾਰ ਵਿਭਾਗ ਕੀਤੇ ਜਾਂਦੇ ਹਨ। ਪਹਿਲੀ ਮਾਤਰਾ ਤੇ ਸਮ, ਪੰਜਵੀਂ ਤੇ ਦੂਜੀ ਤਾਲੀ, ਨੌਵੀਂ ਤੇ ਖਾਲੀ ਅਤੇ ਤੇਰ੍ਹਵੀਂ ਮਾਤਰਾ ਤੇ ਤੀਜੀ ਤਾਲੀ ਹੈ।

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤਰਾ : | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਬੋਲ : | ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |
| ਤਾਲੀ : | × | | | | 2 | | | | 0 | | | | 3 | | | |

**6. ਤਾਲ ਰੂਪਕ :** ਇਹ ਸੱਤ ਮਾਤਰਾਂ ਦਾ ਤਾਲ ਹੈ। ਇਸ ਵਿਚ ਤਿੰਨ ਵਿਭਾਗ ਹਨ, ਪਹਿਲੇ ਵਿਭਾਗ ਵਿਚ ਤਿੰਨ, ਦੂਜੇ ਅਤੇ ਤੀਜੇ ਵਿਭਾਗ ਵਿਚ ਦੋ ਦੋ ਮਾਤਰਾਂ ਹਨ। ਇਸ ਤਾਲ ਦੀ ਪਹਿਲੀ ਮਾਤਰਾ ਤੇ ਸਮ ਅਤੇ ਖਾਲੀ ਦਾ ਚਿੰਨ੍ਹ ਲਗਾਇਆ ਜਾਂਦਾ ਹੈ। ਚੌਥੀ ਮਾਤਰਾ ਤੇ ਦੂਜੀ ਤਾਲੀ ਅਤੇ ਛੇਵੀਂ ਮਾਤਰਾ ਤੇ ਤੀਜੀ ਤਾਲੀ ਹੈ। ਰੂਪਕ ਤਬਲੇ ਦਾ ਤਾਲ ਹੈ।

| | | | | | | | |
|---|---|---|---|---|---|---|---|
| ਮਾਤਰਾ : | 1 | 2 | 3 | 4 | 5 | 6 | 7 |
| ਬੋਲ : | ਤਿੰ | ਤਿੰ | ਨਾ | ਧਿੰ | ਨਾ | ਧਿੰ | ਨਾ |
| ਤਾਲੀ : | × | | | 2 | | 3 | |
| | 0 | | | | | | |

# ਵਿਸ਼ਾ-ਸੂਚੀ

# 1. ਰਾਗ ਸਿਰੀ

ਗੁਰਮਤਿ ਸੰਗੀਤ ਪੱਧਤੀ ਵਿਚ ਸਭ ਤੋਂ ਪ੍ਰਮੁੱਖ 'ਰਾਗ ਸਿਰੀ' ਮੰਨਿਆ ਜਾਂਦਾ ਹੈ। ਇਸ ਪੱਧਤੀ ਦੇ ਸਿਰਜਣਹਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਦੇ ਰਬਾਬ ਦੀ ਮਧੁਰ ਧੁਨੀ ਨਾਲ ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥ ਕਸਤੂਰਿ ਕੁੰਗੂ ਅਗਰ ਚੰਦਨਿ ਲੀਪਿ ਆਵੈ ਚਾਉ॥ (ਸਿਰੀ ਰਾਗ ਮਹਲਾ ੧) ਸ਼ਬਦ ਇਸੇ ਰਾਗ ਵਿਚ ਗਾਵਿਆ। ਸੰਗੀਤ ਦੇ ਧਨੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਨੂੰ ਗੁਰਮਤਿ ਸੰਗੀਤ ਪ੍ਰਣਾਲੀ ਦਾ ਪ੍ਰਮੁੱਖ ਰਾਗ ਸਵੀਕਾਰਦਿਆਂ ਹੋਇਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਸਭ ਤੋਂ ਪਹਿਲਾ ਸਥਾਨ ਦਿੱਤਾ। ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਇਸ ਰਾਗ ਬਾਰੇ ਫੁਰਮਾਉਂਦੇ ਹਨ : ਰਾਗਾਂ ਵਿਚ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ॥ ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥ (ਵਾਰ ਸਿਰੀ ਰਾਗ ਮਹਲਾ ੩) ਭਾਈ ਗੁਰਦਾਸ ਜੀ, ਗੁਰਮਤਿ ਆਸ਼ੇ ਨੂੰ ਪ੍ਰਗਟਾਉਣ ਲਈ ਰਾਗਾਂ ਵਿਚੋਂ ਸ੍ਰੀ ਰਾਗ ਨੂੰ ਹੀ ਸਰਬੋਤਮ ਕਹਿੰਦੇ ਹਨ : ਰਾਗਨ ਮੇਂ ਸਿਰੀ ਰਾਗੁ ਪਾਰਸ ਪਯਖਾਨ ਹੈ।

ਰਾਗ ਰਾਗਣੀ ਪਰੰਪਰਾ ਨੂੰ ਮਾਨਤਾ ਦੇਣ ਵਾਲੇ ਮਤਾਂ ਨੇ ਵੀ ਸ੍ਰੀ ਰਾਗ ਨੂੰ ਪ੍ਰਮੁੱਖ ਪੁਰਖ ਰਾਗ ਮੰਨਿਆ ਹੈ। ਮਿਥਿਹਾਸਕ ਪ੍ਰਮਾਣਾਂ ਦੇ ਆਧਾਰ ਤੇ ਪੰਡਿਤ ਓਅੰਕਾਰ ਨਾਥ ਠਾਕੁਰ ਇਸ ਰਾਗ ਬਾਰੇ ਇਸ ਤਰ੍ਹਾਂ ਕਹਿੰਦੇ ਹਨ : ਸ਼ੰਕਰ ਦੇ ਪੰਜ ਮੁੱਖਾਂ ਤੋਂ ਬਾਕੀ ਪੰਜ ਰਾਗਾਂ ਦੀ ਅਤੇ ਪਾਰਵਤੀ ਦੇ 'ਸ੍ਰੀ' ਮੁਖ ਤੋਂ ਇਸ ਛੇਵੇਂ ਰਾਗ ਦੀ ਉਤਪਤੀ ਮੰਨੀ ਜਾਣ ਦੇ ਕਾਰਨ ਇਸ ਦਾ ਨਾਮ 'ਸ੍ਰੀ' ਹੈ, ਅਜਿਹੀ ਮਾਨਤਾ ਪ੍ਰਚੱਲਿਤ ਹੈ। ਇਸ ਮਾਨਤਾ ਵਿਚ ਸੱਚਾਈ ਦਾ ਕਿੰਨਾ ਅੰਸ਼ ਹੈ, ਭਰੋਸੇ ਨਾਲ ਕੁਝ ਕਹਿਣਾ ਔਖਾ ਹੈ। ਪਰ ਇਹ ਗੱਲ ਦ੍ਰਿੜ੍ਹਤਾ ਨਾਲ ਆਖੀ ਜਾ ਸਕਦੀ ਹੈ ਕਿ ਸ੍ਰੀ ਰਾਗ ਇਕ ਅਤਿ ਪ੍ਰਾਚੀਨ ਰਾਗ ਹੈ।

ਆਧੁਨਿਕ ਥਾਟ ਪੱਧਤੀ ਦੇ ਸਮਰੱਥਕਾਂ ਨੇ ਸ੍ਰੀ ਰਾਗ ਦਾ ਵਰਗੀਕਰਣ ਪੂਰਵੀ ਥਾਟ ਦੇ ਅੰਤਰਗਤ ਕੀਤਾ ਹੈ। ਨਾਦ ਸ਼ਾਸਤਰ ਦੇ ਦ੍ਰਿਸ਼ਟੀਕੋਣ ਅਨੁਸਾਰ ਇਸ ਰਾਗ ਵਿਚ ਰਿਸ਼ਭ ਧੈਵਤ ਕੋਮਲ, ਮਧਿਅਮ ਤੀਬਰ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਵਿਵਰਜਿਤ ਹਨ ਅਤੇ ਅਵਰੋਹ ਵਿਚ ਵਕਰ ਰੀਤਿ ਨਾਲ ਸੱਤ ਸੁਰ ਵਰਤੇ ਜਾਂਦੇ ਹਨ। ਇਸ ਕਾਰਨ ਇਸ ਦੀ ਜਾਤੀ ਔੜਵ-ਵਕਰ-ਸੰਪੂਰਣ ਹੈ। ਇਸ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਪੰਚਮ ਹੈ। ਕੁਝ ਵਿਦਵਾਨ ਇਸ ਦਾ ਵਾਦੀ ਪੰਚਮ ਅਤੇ ਸੰਵਾਦੀ ਰਿਸ਼ਭ, ਕਈ ਵਾਦੀ ਰਿਸ਼ਭ ਅਤੇ ਸੰਵਾਦੀ ਧੈਵਤ ਮੰਨਦੇ ਹਨ।

ਸ਼ਾਸਤਰ ਦ੍ਰਿਸ਼ਟੀਕੋਣ ਅਨੁਸਾਰ ਰਿਸ਼ਭ ਕੋਮਲ ਅਤੇ ਪੰਚਮ ਵਿਚ ਸੰਵਾਦੀ ਭਾਵ ਦਾ ਅਭਾਵ ਹੈ, ਇਸ ਲਈ ਕੁਝ ਸ਼ਾਸਤਰਕਾਰ ਇਸ ਰਾਗ ਵਿਚ ਪੰਚਮ ਵਾਦੀ ਅਤੇ ਸ਼ੜਜ

ਸੰਵਾਦੀ ਮੰਨਦੇ ਹਨ ਪਰ ਰਾਗ ਧਰਮ ਅਨੁਸਾਰ ਸਿਰੀ ਰਾਗ ਦੀ ਸ਼ੁੱਧਤਾ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਵਿਚ ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਮੰਨਣਾ ਹੀ ਉੱਚਿਤ ਹੈ। ਸ਼ਾਮ ਦਾ ਸੰਧੀ ਪ੍ਰਕਾਸ਼ ਰਾਗ ਹੋਣ ਕਰਕੇ ਇਸਨੂੰ ਸੰਝ ਵੇਲੇ (ਸੂਰਜ ਛਿਪਣ ਸਮੇਂ) ਗਾਇਆ-ਵਜਾਇਆ ਜਾਂਦਾ ਹੈ। ਇਹ ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ। ਇਸ ਰਾਗ ਦੀ ਗਣਨਾ ਉੱਤਰ ਭਾਰਤ ਦੇ ਕਠਿਨ ਰਾਗਾਂ ਵਿਚ ਕੀਤੀ ਜਾਂਦੀ ਹੈ। ਸਿਰੀ ਰਾਗ ਨੂੰ ਸ੍ਰੇਸ਼ਠ ਗਾਇਕ ਹੀ ਕਲਾਤਮਕ ਢੰਗ ਨਾਲ ਗਾ ਸਕਦੇ ਹਨ। ਇਸ ਰਾਗ ਵਿਚ ਠਹਿਰਾਓ ਦੇ ਸੁਰ ਸ਼ੜਜ, ਰਿਸ਼ਭ ਅਤੇ ਪੰਚਮ ਹਨ। ਇਸ ਦੀ ਸਾਰੀ ਸੁੰਦਰਤਾ "ਰੇ ਪ" ਅਤੇ "ਪ ਰੇ" ਸੁਰ ਸੰਗਤਿ ਤੇ ਅਧਾਰਤ ਹੈ। ਇਸ ਰਾਗ ਦੇ ਪੂਰਵਾਂਗ ਵਿਚ "ਸਾਰੇ ਗਰੇ ਸਾ" ਅਤੇ ਉਤਰਾਂਗ ਵਿਚ "ਪਧੁ ਮੰਧੁ ਪ" ਦੋਵੇਂ ਸੁਰਾਵਲੀਆਂ ਅਤਿਅੰਤ ਮਹੱਤਵਪੂਰਣ ਹਨ। ਸਿਰੀ ਰਾਗ ਬੜਾ ਮਧੁਰ ਅਤੇ ਇਕ ਸੁਤੰਤਰ ਪ੍ਰਕਾਰ ਹੈ। ਇਸ ਰਾਗ ਵਿਚ ਭਗਤੀ ਰਸ ਦੀ ਪ੍ਰਧਾਨਤਾ ਹੈ। ਇਸ ਦਾ ਵਿਸਥਾਰ ਮੰਦਰ ਅਤੇ ਮੱਧ ਸਪਤਕ ਵਿਚ ਹੀ ਵਧੇਰੇ ਕਰਕੇ ਕੀਤਾ ਜਾਂਦਾ ਹੈ।

ਆਰੋਹ:- ਸਾ ਸਾਰੇ ਗਰੇ ਸਾ, ਰੇ, ਮੰ ਪ, ਨੀ ਸਾਂ।

ਅਵਰੋਹ:- ਸਾਂ ਨੀ ਧੁ ਪ, ਮੰ ਗ ਰੇ, ਗਰੇ ਸਾ।

ਮੁੱਖ ਅੰਗ:- ਸਾ ਸਾਰੇ ਗਰੇ, ਸਾ ਰੇ ਪ, ਮੰ ਗ ਰੇ, ਗਰੇ, ਸਾ।

## ਰਾਗ ਸਿਰੀ ਸੁਰ ਵਿਸਤਾਰ

1. (ਸ) ਸਾਰੇ ਗਰੇ ਸਾ, ਰੇ ਨ਼ੀ ਧ਼ ਪ਼ ਮ਼ੰ ਪ਼ ਨ਼ੀ ਸਾ, ਨ਼ੀ ਰੇ ਨ਼ੀ ਧ਼ ਪ਼, ਪ਼ ਧ਼ ਪ. ਪ., ਮ਼ੰ ਪਨੀਸਾ, ਸਾਰੇ ਗਰੇ ਸਾ, ਨ਼ੀ ਸਾ, ਗ ਰੇ, ਰੇ, ਮੰ ਗ ਰੇ, ਰੇ, ਸਾ ਰੇ ਨ਼ੀ ਸਾ, ਮੰ ਗ ਰੇ ਸਾਰੇ, ਗਰੇ, ਰੇ ਮੰ ਮੰ ਪ, ਧੁ, ਮੰ ਗ ਰੇ, ਰੇ ਪ ਰੇ, ਗ ਰੇ, ਗਰੇ, ਸਾ।
2. ਸਾ ਰੇ ਨ਼ੀ ਸਾ, ਪ ਧੁ ਮੰ ਪ, ਰੇ ਰੇ ਪ, ਮੰ ਪ, ਧੁ ਮੰ ਗ ਰੇ, ਸਾ ਰੇ ਸਾਸਾ, ਪ ਧੁ ਪ ਪ, ਮੰ ਪ ਧੁ ਮੰ ਗ ਰੇ, ਰੇ ਮੰ ਮੰ ਪ ਨ਼ੀ ਸਾ ਰੇ ਰੇ ਪ ਪ, ਮੰ ਪ, ਰੇ ਪ ਮੰ ਪ, ਧੁ ਧੁ ਪ ਮੰ ਪ, ਰੇ ਮੰ ਪ ਧੁ ਮੰ ਪ ਧੁ ਪ, ਮੰ ਪ ਨੀ ਨੀ ਧੁ ਪ, ਮੰ ਪ ਸਾਂ ਨੀ, ਧੁ ਪ, ਧੁ ਮੰ ਗ ਰੇ, ਮੰਨੀ ਪਧੁ ਪ ਧੁ ਮੰ ਗ ਰੇ, ਰੇ ਪ ਮੰ ਪ ਧੁ ਮੰ ਗ ਰੇ, ਗ ਰੇ ਗਰੇ, ਸਾ, ਰੇ ਨ਼ੀ ਧ਼ ਪ਼, ਮੰ ਪ਼ ਨ਼ੀ ਸ ਸਾਰੇ ਗਰੇ ਸਾ।
3. ਮੰ ਪ ਨੀ ਨੀ ਸਾਂ, ਨੀ ਸਾਂ ਰੇਂ ਰੇਂ ਸਾਂ, ਸਾਂ ਨੀ ਧੁ ਪ ਮੰ ਪ ਨੀ ਸਾਂ ਰੇਂ ਰੇਂ, ਸਾਂ, ਸਾ ਰੇ ਨ਼ੀ ਸਾ, ਪ ਧੁ ਮੰ ਪ, ਸਾਂ ਰੇਂ ਨੀ ਸਾਂ, ਰੇਂ ਰੇਂ ਸਾਂ, ਪ ਧੁ ਪ ਪ ਮੰ ਪ ਨੀ ਸਾਂ ਰੇਂ ਰੇਂ ਸਾਂ, ਗਂ ਰੇਂ ਸਾਂ, ਮੰ ਪ ਨੀਸਾਂ ਰੇਂ ਰੇਂ ਸਾਂ, ਗਂ ਰੇਂ ਰੇਂ, ਮੰ ਗਂ ਰੇਂ ਰੇਂ, ਰੇਂ ਰੇਂ ਪਂ ਪਂ ਮੰ ਗਂ ਰੇਂ ਰੇਂ ਨੀ ਸਾਂ ਰੇਂ ਮੰ ਪਂ, ਮੰ ਰੇਂ ਗਂ ਰੇਂ ਰੇਂ, ਸਾਂ, ਮੰ ਪ ਨੀਸਾਂ ਰੇਂ ਸਾਂ ਨੀ ਸਾਂ ਰੇਂ ਨੀ ਧੁ ਪ, ਮੰ ਪ ਨੀਸਾਂ ਰੇਂ ਰੇਂ, ਰੇਂ, ਰੇਂ ਨੀ ਧੁ ਪ, ਨੀ ਧੁ ਪ, ਮੰ ਪ ਧੁ ਪ, ਮੰ ਪ ਧੁ ਮੰ ਗ ਰੇ, ਪ ਮੰ ਰੇ ਰੇ, ਗ ਰੇ, ਗਰੇ ਸਾ।

## ਸਿਰੀਰਾਗੁ

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥
ਕਨਕ ਕਟਿਕ ਜਲ ਤਰੰਗ ਜੈਸਾ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ॥੧॥ ਰਹਾਉ॥
ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥੨॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ॥
ਰਵਿਦਾਸ ਸਮ ਦਲ ਸਮਝਾਵੈ ਕੋਊ॥੩॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩)*

**ਰਾਗ ਸਿਰੀ** — **ਤਿੰਨਤਾਲ**

| | | | |
|---|---|---|---|
| **ਸਥਾਈ** | | – ਮੰਪ ਧ ਮੰਗ | [ਗ]ਰੇ [ਗ]ਰੇ ਸਾ (ਸਾ) |
| | | ਤ ਜਉ ਤ ਪੈਤ | ਹ ਮ ਤ ਨ |
| | | 0 | 3 |
| ਪ – ਪ ਪ | ਮੰ ਧ ਪ – | – ਧ ਮੰ ਗ | [ਗ]ਰੇ [ਗ]ਰੇ ਸਾ [ਨੀ]ਸਾ |
| ਪਾ ਤ ਪ ਕ | ਰੰ ਤ ਤਾ ਤ | ਤ ਅ ਹੇ ਅ | ਨੰ ਤ ਤਾ ਤ |
| x | 2 | 0 | 3 |
| – ਮ਼ੰਪ਼ ਨ਼ੀ ਸ਼ਾ | [ਗ]ਰੇ [ਗ]ਰੇ ਸਾ ਸਾ | ਰੇਮੰ ਪਧ ਮੰਪ ਪਨੀ | ਸਾਂਰੇਂ ਨੀਸਾਂ ਨੀਨੀ ਧਪ |
| ਤ ਪਤ ਤਿ ਤ | ਪਾ ਤ ਵ ਨ | ਨਾਤ ਤਤ ਮੁ, ਕੈਤ | ਤਤ ਸੇਤ ਹੁੰਤ ਤਤ |
| x | 2 | 0 | 3 |
| ਮੰਪ ਨੀਸਾਂ ਰੇਂਰੇਂ ਸਾਂਨੀ | ਧਪ ਮੰਗ ਰੇਗ ਗਰੇ | ਸਾ | |
| ਤਾ ਤਤ ਤਤ ਤਤ | ਤਤ ਤਤ ਤਤ ਤਤ | ਤ | |
| x | 2 | 0 | |
| **ਅੰਤਰਾ** | | ਰੇਮੰ ਪਧ ਮੰ ਪ | ਨੀ – ਸਾਂ – |
| | | ਤੋਤ ਤਤ ਹੀ ਤ | ਮੋ ਤ ਹੀ ਤ |
| | | 0 | 3 |
| – ਸਾਂ – ਸਾਂ | [ਗ]ਰੇਂ [ਗ]ਰੇਂ ਸਾਂ – | [ਸ]ਰੇਂ – ਗਾਂ ਰੇਂ | ਸਾਂ – ਨੀਸਾਂ ਰੇਂਸਾਂ |
| ਤ ਮੋ ਤ ਹੀ | ਤੋ ਤ ਹੀ ਤ | ਅੰ ਤ ਤ ਰੁ | ਕੈ ਤ ਸਾਤ ਤਤ |
| x | 2 | 0 | 3 |
| ਰੇਂ ਨੀ ਧ ਪ | ਮੰ ਪ ਨੀ ਸਾਂ | ਰੇਂ ਸਾਂ ਰੇਂ ਨੀ | ਧ ਪ – ਪ |
| ਤ ਤ ਤ ਤ | ਕ ਨ ਕ ਕ | ਟਿ ਕ ਜ ਲ | ਤ ਰੰ ਤ ਗ |
| x | 2 | 0 | 3 |
| [ਮ]ਪ ਨੀਸਾਂ ਰੇਂਰੇਂ ਸਾਂਨੀ | ਧਪ ਮੰਗ ਰੇਗ ਗਰੇ | ਸਾ | |
| ਜੈਤ ਤਤ ਤਤ ਤਤ | ਸਾਤ ਤਤ ਤਤ ਤਤ | ਤ | |
| x | 2 | 0 | |

# 2. ਰਾਗ ਗਉੜੀ (ਭੈਰਵ ਮੇਲ)

ਗਉੜੀ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਥਾਟ ਪੱਧਤੀ ਦੇ ਨਕਸ਼ੇ ਕਦਮ ਤੇ ਚੱਲਣ ਵਾਲੇ ਸੰਗੀਤਕਾਰਾਂ ਨੇ ਇਸ ਰਾਗ ਦਾ ਵਰਗੀਕਰਣ ਭੈਰਵ ਥਾਟ ਦੇ ਅੰਤਰਗਤ ਕੀਤਾ ਹੈ। ਇਸ ਦੇ ਨਾਦਾਤਮਕ ਸਰੂਪ ਵਿਚ ਰਿਸ਼ਭ, ਧੈਵਤ ਕੋਮਲ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਆਰੋਹ-ਅਵਰੋਹ ਵਕਰ ਰੀਤਿ ਨਾਲ ਸੰਪੂਰਣ ਹੈ ਇਸ ਲਈ ਵਿਦਵਾਨਾਂ ਨੇ ਇਸ ਦੀ ਜਾਤੀ ਵਕਰ ਸੰਪੂਰਣ ਮੰਨੀ ਹੈ। ਕੁਝ ਗ੍ਰੰਥਕਾਰ ਗਉੜੀ ਦੇ ਭੈਰਵ ਮੇਲ ਪ੍ਰਕਾਰ ਵਿਚ ਆਰੋਹ ਵਿਚ ਗੰਧਾਰ ਅਤੇ ਧੈਵਤ ਵਰਜਿਤ ਅਤੇ ਅਵਰੋਹ ਵਕਰ ਢੰਗ ਨਾਲ ਸੰਪੂਰਣ ਮੰਨਦੇ ਹਨ ਪਰੰਤੂ ਵਰਤਮਾਨ ਸਮੇਂ ਗਉੜੀ ਦਾ ਪਹਿਲਾ ਪ੍ਰਕਾਰ ਪ੍ਰਚਾਰ ਵਿਚ ਵਧੇਰੇ ਹੈ। ਇਸ ਰਾਗ ਦਾ ਵਾਦੀ ਸੁਰ ਮਧਿਅਮ ਅਤੇ ਸੰਵਾਦੀ ਸ਼ਡਜ ਮੰਨਿਆ ਜਾਂਦਾ ਹੈ। ਕਈ ਸੰਗੀਤਕਾਰ ਇਸ ਦਾ ਵਾਦੀ ਰਿਸ਼ਭ ਅਤੇ ਸੰਵਾਦੀ ਪੰਚਮ ਮੰਨਦੇ ਹਨ। ਕੁਝ ਹੋਰਨਾਂ ਦੀ ਰਾਇ ਹੈ ਕਿ ਇਸ ਦਾ ਵਾਦੀ ਗੰਧਾਰ ਅਤੇ ਸੰਵਾਦੀ ਨਿਸ਼ਾਦ ਮੰਨਣਾ ਵਧੇਰੇ ਉੱਚਿਤ ਹੈ। ਪਰੰਤੂ, ਪ੍ਰਚਾਰ ਅਤੇ ਰਾਗ ਦੀ ਸ਼ੁੱਧਤਾ ਨੂੰ ਦ੍ਰਿਸ਼ਟੀਗੋਚਰ ਰਖਦਿਆਂ ਹੋਇਆਂ ਪਹਿਲਾ ਮਤ ਵਧੇਰੇ ਠੀਕ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ ਗਉੜੀ ਦੇ ਭੈਰਵ ਮੇਲ ਪ੍ਰਕਾਰ ਵਿਚ ਕਾਲਿੰਗੜਾ ਰਾਗ ਦੀ ਝਲਕ ਵਧੇਰੇ ਕੰਨ ਗੋਚਰ ਹੁੰਦੀ ਹੈ। ਕਈ ਕਲਾਕਾਰ ਇਸ ਨੂੰ ਸ਼ਾਮ ਦਾ ਭੈਰਵ ਵੀ ਆਖ ਦਿੰਦੇ ਹਨ ਕਿਉਂ ਜੋ ਇਸ ਦੇ ਗਾਉਣ ਵਜਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। ਇਸ ਦੇ ਨਿਕਟ ਸਬੰਧੀ ਰਾਗ - ਭੈਰਵ ਅਤੇ ਕਾਲਿੰਗੜਾ ਹਨ। ਉਨ੍ਹਾਂ ਤੋਂ ਭਿੰਨ ਰੱਖਣ ਵਿਚ ਹੀ ਕਲਾਕਾਰ ਦੀ ਕਲਾ ਕੌਸ਼ਲਤਾ ਦੀ ਪਰਖ ਕੀਤੀ ਜਾਂਦੀ ਹੈ। ਤਿੰਨਾਂ ਰਾਗਾਂ ਵਿਚ ਸਮਾਨਤਾ ਹੋਣ ਕਾਰਨ ਕਈ ਸਥਾਨਾਂ ਤੇ ਇਨ੍ਹਾਂ ਦੇ ਮੁਹਾਂਦਰੇ ਰਲ ਮਿਲ ਜਾਂਦੇ ਹਨ, ਪਰੰਤੂ ਸੂਝਵਾਨ ਕਲਾਕਾਰ ਇਸ ਰਾਗ ਦਾ ਸਰੂਪ ਸਥਾਪਤ ਕਰਨ ਲਈ ਭੈਰਵ ਦੇ ਸੁਰਾਂ ਦਾ ਵਕਰ ਰੀਤਿ ਨਾਲ ਇਸ ਤਰ੍ਹਾਂ ਪ੍ਰਯੋਗ ਕਰਦੇ ਹਨ ਜਿਸ ਤੋਂ ਗਉੜੀ ਰਾਗ ਦੀ ਨੁਹਾਰ ਨਿਵੇਕਲੀ ਕੰਨ ਗੋਚਰ ਹੋ ਜਾਂਦੀ ਹੈ। ਇਸ ਰਾਗ ਦੀ ਮੁੱਖ ਵਿਸ਼ੇਸ਼ਤਾ, ਮੰਦਰ ਨਿਸ਼ਾਦ ਤੇ 'ਮੁਕਾਮ' ਕਰਨ ਨਾਲ ਉਘੜਦੀ ਹੈ। ਜਿਵੇਂ "ਸਾ ਰੇ ਸਾ ਰੇ ਨ਼ੀ ਸਾ ਨ਼ੀ ਧ਼ੁ ਨ਼ੀ।" ਸਾਰ ਅੰਸ਼ ਇਹ ਕਿ ਇਸ ਰਾਗ ਦੀ ਸਮੱਸਤ ਸੁੰਦਰਤਾ ਮੰਦਰ ਨਿਸ਼ਾਦ ਅਤੇ ਨਿਆਸ ਕਰਨ ਨਾਲ ਪ੍ਰਗਟ ਹੁੰਦੀ ਹੈ। ਇਸ ਰਾਗ ਦੇ ਪੂਰਵਾਂਗ ਵਿਚ "ਗ ਮ ਪ ਪ ਮ ਗ ਗ ਰੇ ਸਾ ਰੇ ਨ਼ੀ ਸਾ ਨ਼ੀ ਧੁ ਨ਼ੀ" ਅਤੇ ਉਤਰਾਂਗ ਵਿਚ "ਨੀ ਸਾਂ ਨੀ, ਧੁ ਨੀ ਧੁ, ਪ ਧੁ ਪ, ਮ ਪ ਮ, ਪ ਧੁ ਸਾਂ ਨੀ ਧੁ ਪ" ਪ੍ਰਮੁੱਖ ਹਨ।

ਆਰੋਹ : ਸਾ ਰੇ ਗ ਰੇ, ਗ ਮ ਪ ਮ, ਪ ਧੁ ਨੀ ਸਾਂ।

ਅਵਰੋਹ : ਸਾਂ ਨੀ ਧੁ ਪ, ਧੁ ਪ ਮ, ਰੁ ਗ ਰੁ ਗ, ਰੁ ਨ਼ੀ, ਸਾ ਨ਼ੀ।
ਮੁੱਖ ਅੰਗ : ਸਾਂ ਧੁ ਪ ਧੁ ਮ ਪ ਗ ਮ, ਗ ਰੁ ਗ ਰੁ ਸਾ ਰੁ ਨ਼ੀ ਸਾ ਨ਼ੀ।

## ਰਾਗ ਗਉੜੀ ਸੁਰ ਵਿਸਤਾਰ

1. (ਸਾ), ਸਾ ਰੁ ਸਾਸਾ ਨ਼ੀ ਧੁ਼ ਨ਼ੀ, ਨ਼ੀ ਧੁ ਸਾ ਨ਼ੀ, ਰੁ ਸਾ ਰੁ ਨ਼ੀ, ਸਾ ਨ਼ੀ ਧੁ਼ ਨ਼ੀ, ਧੁ ਨ਼ੀ ਧੁ ਸਾ ਨ਼ੀ ਰੁ ਸਾ ਰੇ ਨ਼ੀਸਾ ਨ਼ੀ ਧੁ ਸਾ ਨ਼ੀ, ਨ਼ੀ ਰੁ ਸਾ, ਸਾ ਰੁ ਗ, ਗ ਰੁ ਗ ਰੁ ਸਾਰੁ ਨ਼ੀਸਾ ਨ਼ੀ ਧੁ਼ ਨ਼ੀ, ਸਾ ਰੁ ਗ, ਸਾਰੁ ਗ ਮ, ਰੁ ਗ ਮ, ਗ ਮ ਪ ਪ ਮ ਗ ਗ ਰੁ ਸਾਰੁ ਨ਼ੀ ਸਾ ਨ਼ੀ ਧੁ਼ ਨ਼ੀ, ਸਾ [ਰੇ]ਪ [ਗ]ਮ ਮ ਗ ਮ, ਗ ਮ ਪ ਧੁ ਪ ਧੁ ਮ ਪ ਗ ਮ, ਗ ਰੁ ਗ ਰੁ ਸ ਰੁ ਨ਼ੀਸਾ ਨ਼ੀ ਧ਼ ਨ਼ੀ, ਧੁ਼ ਨ਼ੀ ਧੁ਼ ਸਾ ਨ਼ੀ ਰੁ ਸਾ ਰੁ ਨ਼ੀ ਨ਼ੀ ਸਾ।
2. ਸਾ ਰੁ ਗ ਮ, ਗ ਰੁ ਗ ਮ, ਮ ਧੁ ਪ ਧੁ ਮ ਪ ਗ ਮ, ਸਾ ਗ ਮ ਧੁ, ਪ ਧੁ ਪ ਧੁ ਮ ਪ ਗ ਮ, ਧੁ ਪ ਧੁ ਮ, ਨੀ ਨੀ ਧੁ ਪ ਧੁ ਪਂ ਧੁ ਮ, ਪ ਧੁ ਨੀ, ਧੁ ਨੀਸਾਂ ਨੀਸਾਂ, ਨੀ ਧੁ ਨੀ, ਧੁ ਪ, ਧੁ ਪ ਧੁ ਮ, ਗ ਮ, ਪ ਪ ਮ ਗ, ਮ ਗ ਗ ਰੁ ਰੁ ਸਾ, ਰੁ ਸਾਰੇ ਨ਼ੀ ਸਾ ਨ਼ੀ ਧੁ ਨ਼ੀ ਨ਼ੀਸਾ।
3. ਮ ਪ ਧੁ, ਪ ਧੁ ਨੀ, ਧੁ ਨੀ ਸਾਂ ਨੀ ਸਾਂ ਨੀ, ਧੁ ਨੀ ਧੁ ਸਾਂ ਨੀ ਰੁਂ ਸਾਂ ਰੁਂ ਨੀ ਸਾਂ ਨੀ ਧੁ ਨੀ, ਮ ਨੀ ਧੁ ਨੀ, ਧੁ ਰੁਂ ਸਾਂ ਰੁਂ ਨੀਸਾਂ ਨੀ ਧੁ ਨੀ, ਨੀ ਨੀ ਸਾਂ, ਨੀ ਸਾਂ ਰੁਂ ਸਾਂ ਨੀ ਧੁ ਨੀ, ਧੁ ਪ, ਪ ਧੁ ਨੀ ਸਾਂ ਰੁਂ ਸਾਂ ਰੁਂ ਨੀ, ਸਾਂ ਨੀ ਧੁ ਪ, ਨੀ ਸਾਂ ਗਂ ਰੁਂ ਸਾਂ, ਨੀ ਧੁ ਨੀ, ਧੁ ਪ, ਸਾਂ ਰੁਂ ਗਂ ਮਂ ਪਂ ਪਂ ਮਂ ਗਂ ਰੁਂ ਸਾਂ ਰੁਂ ਨੀ ਸਾਂ ਨੀ ਧੁ ਨੀ, ਧੁ ਪ, ਧੁ ਪ ਮ, ਪ, ਮ ਗ, ਮ, ਗ ਰੁ, ਗ, ਰੁ ਸਾ, ਰੁ ਨ਼ੀ ਸਾ, ਨ਼ੀ ਧੁ਼ ਸਾ ਨ਼ੀ, ਨ਼ੀ ਨ਼ੀ ਸਾ।

## ਰਾਗੁ ਗਉੜੀ ਰਵਿਦਾਸ ਜੀ ਕੇ ਪਦੇ

ਗਉੜੀ ਗੁਆਰੇਰੀ॥
ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥
ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥
ਰਾਮ ਗੁਸਈਆ ਜੀਅ ਕੇ ਜੀਵਨਾ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ ਰਹਾਉ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥
ਚਰਣ ਨ ਛਾਡਉ ਸਰੀਰ ਕਲ ਜਾਈ॥੨॥
ਕਹੁ ਰਵਿਦਾਸ ਪਰਉ ਤੇਰੀ ਸਾਭਾ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥੩॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪੫)*

| ਰਾਗ ਗਉੜੀ | | | | | | | | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | ਗਮ | ਪਧੁ | ਪ | ਮ | ਗਰੇ | ਗਰੇ | ਸਾ | – |
| | | | | | | | | ਰਾS | SS | ਮ | ਗੁ | ਸਈ | SS | ਆ | S |
| | | | | | | | | 0 | | | | 3 | | | |
| ਨ਼ੀ | ਧ਼ੁ | ਸਾ | ਨ਼ੀ | ਰੇ | ਸਾ | ਨ਼ੀ | – | ਸਾ | ਗ | ਮ | ਧੁ | ਪ | – | ਧੁ | ਮ |
| ਜੀ | ਅ | ਕੇ | S | ਜੀ | ਵ | ਨਾ | S | ਮੋ | ਹਿ | ਨ | ਬਿ | ਸਾ | S | ਰਹੁ | S |
| x | | | | 2 | | | | 0 | | | | 3 | | | |
| ਪਧੁ | ਨੀਸਂ | ਨੀ | ਧੁ | ਪਧੁ | ਮਪ | ਗਮ | ਰੇਗ | | | | | | | | |
| ਮੈS | SS | ਜ | ਨੁ | ਤੇS | SS | ਰਾS | SS | | | | | | | | |
| ਅੰਤਰਾ | | | | | | ਮ | ਮ | ਗਮ | ਪ | ਮ | ਮ | ਪਧੁ | ਨੀ | ਨੀ | ਸਾਂ |
| | | | | | | ਮੇ | ਰੀ | ਸੰS | S | ਗ | ਤਿ | ਪੋS | S | ਚ | ਸੋ |
| | | | | | | | | 0 | | | | 3 | | | |
| – | ਨੀ | ਸਾਂ | ਸਾਂ | ਰੇ | ਸਾਂ | ਨੀ | ਨੀ | ਰੇ | ਗਂ | ਰੇਂ | ਸਾਂ | ਨੀ | ਰੇਂ | ਸਾਂ | – |
| S | ਚ | ਦਿ | ਨੁ | ਰਾ | ਤੀ | ਮੇ | ਰਾ | ਕ | ਰ | ਮੁ | ਕੁ | ਟਿ | ਲ | ਤਾ | S |
| x | | | | 2 | | | | 0 | | | | 3 | | | |
| ਸਾਂਰੇਂ | ਸਾਂਨੀ | ਸਾਂ | ਨੀ | ਧੁ | ਨੀ | ਧੁ | ਪ | | | | | | | | |
| ਜS | ਨS | ਮੁ | ਕੁ | ਭਾਂ | S | ਤੀ | S | | | | | | | | |
| x | | | | 2 | | | | | | | | | | | |

## ਗਉੜੀ ਗੁਆਰੇਰੀ

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪੫)*

**ਰਾਗ ਗਉੜੀ (ਭੈਰਵ ਮੇਲ)** — **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | ਸਾ | ਰੇ | ਨ਼ੀ | ਸਾ | ਗਮ | ਪਧੁ | ਪ | ਮ | ਗਮ | ਪਮ | ਗਰੇ | ਗਰੇ |
| | | | | ਅ | ਬ | ਮੋ | ਹਿ | ਖੂऽ | ऽऽ | ਬ | ਵ | ਤ | ਨ | ਗ | ਹ |
| | | | | 2 | | | | 0 | | | | 3 | | | |
| ਸਾ | - | ਸਾ | - | ਸਾ | - | ਸਾ | ਰੇ | ਗ | ਮ | ਮ | ਮ | ਗਮ | ਪਧੁ | ਪ | ਧੁ |
| ਪਾ | ऽ | ਈ | ऽ | ਊ | ऽ | ਹਾਂ | ऽ | ਖੈ | ऽ | ਰਿ | ਸ | ਦਾऽ | ऽऽ | ਮੇ | ਰੇ |
| x | | | | 2 | | | | 0 | | | | 3 | | | |
| ਮਪ | ਗਮ | ਗਰੇ | ਗਰੇ | | | | | | | | | | | | |
| ਭਾऽ | ऽऽ | ਈऽ | ऽऽ | | | | | | | | | | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਅੰਤਰਾ** | | | | ਗ | ਮ | ਪ | ਧੁ | ਨੀ | ਨੀ | – | ਨੀ | ਸਾਂ | ਸਾਂ | ਸਾਂ | – |
| | | | | ਬੇ | ऽ | ਗ | ਮ | ਪੁ | ਰਾ | ऽ | ਸ | ਹ | ਰ | ਕੋ | ऽ |
| | | | | 0 | | | | 2 | | | | 3 | | | |
| ਨੀ | ਰੇਂ | ਸਾਂ | – | ਸਾਂ | ਗਂ | ਰੇਂ | ਮਂ | ਗਂ | ਰੇਂ | ਸਾਂ | ਸਾਂ | ਨੀ | ਰੇਂ | ਸਾਂ | ਨੀ |
| ਨਾ | ऽ | ਉ | ऽ | ਦੂ | ऽ | ਖੁ | ਅੰ | ਦੋ | ऽ | ਹੁ | ਨ | ਹੀ | ऽ | ਤਿ | ਹਿ |
| x | | | | 2 | | | | 0 | | | | 3 | | | |
| ਧੁ | ਸਾਂ | ਨੀ | – | ਧੁਨੀ | ਸਾਂ | ਨੀ | ਧੁ | ਪ | ਧੁ | ਮ | ਮ | ਪ | ਗ | ਮ | ਰੇ |
| ਠਾ | ऽ | ਉ | ऽ | ਨਾਂऽ | ऽ | ਤ | ਸ | ਵੀ | ऽ | ਸ | ਖਿ | ਰਾ | ऽ | ਜੁ | ਨ |
| x | | | | 2 | | | | 0 | | | | 3 | | | |
| ਗ | ਪ | ਮ | ਮ | ਗਮ | ਪਧੁ | ਪ | ਧੁ | ਮ | ਪ | – | ਮ | ਗ | ਰੇ | ਗ | ਰੇ |
| ਮਾ | ऽ | ऽ | ਲੁ | ਖਉ | ऽऽ | ਫੁ | ਨ | ਖ | ਤਾ | ऽ | ਨ | ਤ | ਰ | ਸੁ | ਜ |
| x | | | | 2 | | | | 0 | | | | 3 | | | |
| ਸਾ | ਰੇ | ਨ਼ੀ | ਨ਼ੀ | | | | | | | | | | | | |
| ਵਾ | ऽ | ऽ | ਲੁ | | | | | | | | | | | | |
| x | | | | | | | | | | | | | | | |

# 3. ਰਾਗ ਗਉੜੀ ਬੈਰਾਗਣਿ

ਗਉੜੀ ਬੈਰਾਗਣ ਇਕ ਅਪ੍ਰਸਿੱਧ ਅਤੇ ਅਪ੍ਰਚੱਲਿਤ ਰਾਗ ਹੈ। ਇਸ ਦੇ ਨਾਮ ਤੋਂ ਹੀ ਇਹ ਸਿੱਧ ਹੁੰਦਾ ਹੈ ਕਿ ਇਹ ਰਾਗ ਗਉੜੀ ਦੀ ਇੱਕ ਵੰਨਗੀ ਹੈ। ਗਉੜੀ ਦੀ ਇਸ ਵੰਨਗੀ ਦਾ ਕਿਸੇ ਵੀ ਪੁਰਾਤਨ, ਮੱਧਕਾਲੀ ਜਾਂ ਆਧੁਨਿਕ ਸੰਗੀਤ ਗ੍ਰੰਥ ਵਿਚ ਉਲੇਖ ਨਹੀਂ ਮਿਲਦਾ ਅਤੇ ਨਾ ਹੀ ਕਿਸੇ ਪਰੰਪਰਾ ਜਾਂ ਘਰਾਣੇਦਾਰ ਗਾਇਕ-ਵਾਦਕਾਂ ਕੋਲੋਂ ਇਸ ਬਾਰੇ ਕੋਈ ਪਰਿਚਯ ਪ੍ਰਾਪਤ ਹੋ ਸਕਿਆ ਹੈ।

ਮੱਧਕਾਲੀ ਧਾਰਮਿਕ ਗ੍ਰੰਥਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਇਕ ਅਜਿਹਾ ਗ੍ਰੰਥ ਹੈ ਜਿਸ ਵਿਚ ਗਉੜੀ ਦੇ ਇੰਨੇ ਵੱਧ ਪ੍ਰਕਾਰਾਂ ਵਿਚ ਬਾਣੀ ਗਾਈ ਗਈ ਹੈ। ਮੱਧ ਕਾਲ ਵਿਚ ਤਾਂ ਇਨ੍ਹਾਂ ਪ੍ਰਕਾਰਾਂ ਦਾ ਖ਼ੂਬ ਪ੍ਰਚਾਰ ਰਿਹਾ ਹੋਵੇਗਾ, ਪਰ ਸਾਡੀ ਅਣਗਹਿਲੀ ਅਤੇ ਸੁਰਲਿੱਪੀ ਦੇ ਅਭਾਵ ਕਾਰਨ ਨਾ ਕੇਵਲ ਅਸੀਂ ਉਨ੍ਹਾਂ ਦੀਆਂ ਹਿਰਦੇ ਸਪਰਸ਼ੀ ਮਧੁਰ ਸੁਰਾਵਲੀਆਂ ਤੋਂ ਹੀ ਵਾਂਝੇ ਰਹੇ, ਸਗੋਂ ਉਨ੍ਹਾਂ ਦੇ ਸਰੂਪ ਬਾਰੇ ਅੱਜ ਅਸੀਂ ਕਲਪਨਾ ਕਰਨ ਤੋਂ ਵੀ ਅਸਮਰੱਥ ਹਾਂ। ਭਾਰਤੀ ਸੰਸਕ੍ਰਿਤੀ ਦਾ ਅਜਿਹਾ ਕਿਤਨਾ ਵਿਸ਼ਾਲ ਭੰਡਾਰ ਸਮੇਂ ਦੀ ਗਰਦਿਸ਼ ਵਿਚ ਅਲੋਪ ਹੋ ਗਿਆ, ਅੱਜ ਅਸੀਂ ਅਨੁਮਾਨ ਵੀ ਨਹੀਂ ਲਗਾ ਸਕਦੇ।

ਜਿਨ੍ਹਾਂ ਰਾਗਾਂ ਬਾਰੇ ਗ੍ਰੰਥ ਆਧਾਰ ਜਾਂ ਪਰੰਪਰਾ ਪ੍ਰਾਪਤ ਨਾ ਹੋ ਸਕੇ, ਉਨ੍ਹਾਂ ਬਾਰੇ ਅਧਿਕਾਰ ਪੂਰਣ ਲਿਖਣਾ ਕਿੰਨਾ ਔਖਾ ਕੰਮ ਹੈ, ਪਰ ਗੁਣੀ ਜਨਾਂ ਦੀਆਂ ਰਾਵਾਂ, ਸੁਝਾਵਾਂ ਅਤੇ ਆਸ਼ੀਰਵਾਦ ਦੇ ਸਹਾਰੇ ਲੇਖਕ ਨੇ ਅਜਿਹੇ ਰਾਗਾਂ ਉੱਤੇ ਲਿਖਣ ਦਾ ਸਾਹਸ ਕੀਤਾ ਹੈ। ਇਨ੍ਹਾਂ ਦੇ ਸਰੂਪ ਬਾਰੇ ਮਤਭੇਦ ਜਾਂ ਵਿਤਕਰਾ ਹੋਣਾ ਇਕ ਸੁਭਾਵਿਕ ਗੱਲ ਹੈ। ਲੇਖਕ ਨੇ ਆਪਣੇ ਚਾਲੀ ਸਾਲਾਂ ਦੇ ਅਧਿਐਨ ਅਤੇ ਅਨੁਭਵ ਦੇ ਆਧਾਰ ਤੇ ਅਜਿਹੇ ਅਲੋਪ ਰਾਗ ਨੂੰ ਪ੍ਰਕਾਸ਼ ਵਿਚ ਲਿਆਉਣ ਦਾ ਨਿਗੂਣਾ ਜਿਹਾ ਯਤਨ ਆਵੱਸ਼ ਕੀਤਾ ਹੈ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ "ਗੁਰ ਸ਼ਬਦ ਰਤਨਾਕਰ ਮਹਾਨ ਕੋਸ਼" ਦੇ ਪੰਨਾ 291 ਤੇ ਗਉੜੀ ਬੈਰਾਗਣ ਦੇ ਸੰਬੰਧ ਵਿਚ ਇੰਜ ਲਿਖਦੇ ਹਨ : "ਇਹ ਸੰਪੂਰਨ ਜਾਤੀ ਦੀ ਰਾਗਿਨੀ ਹੈ। ਸ਼ਡਜ ਗੰਧਾਰ ਪੰਚਮ ਨਿਸ਼ਾਧ ਸ਼ੁੱਧ ਰਿਸ਼ਭ ਧੈਵਤ ਕੋਮਲ ਅਤੇ ਮੱਧਮ ਤੀਵਰ ਵਾਦੀ ਅਤੇ ਗ੍ਰਹ ਸੁਰ ਸ਼ਡਜ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।"

ਸੰਗੀਤ ਪੱਧਤੀ ਦੇ ਪਰਿਵਰਤਿਤ ਅਤੇ ਪ੍ਰਚੱਲਿਤ ਨਿਯਮਾਂ ਅਨੁਸਾਰ ਉਪਰੋਕਤ ਹਵਾਲੇ ਨੂੰ ਮੁੱਖ ਰੱਖ ਕੇ ਇਸ ਰਾਗ ਦੀ ਪਰਿਭਾਸ਼ਾ ਇਸ ਤਰ੍ਹਾਂ ਮਿੱਥੀ ਜਾ ਸਕਦੀ ਹੈ :

ਥਾਟ ਪੱਧਤੀ ਦੇ ਪਗ ਤੇ ਚਿੰਨ੍ਹਾਂ ਤੇ ਚੱਲਣ ਵਾਲੇ ਸੰਗੀਤ ਵਿਦਵਾਨਾਂ ਨੇ ਇਸ ਰਾਗ ਦਾ ਵਰਗੀਕਰਣ ਪੂਰਵੀ ਥਾਟ ਵਿਚ ਕੀਤਾ ਹੈ। ਇਸ ਵਿਚ ਰਿਸ਼ਭ ਧੈਵਤ ਕੋਮਲ, ਮਧਿਅਮ ਤੀਬਰ ਅਤੇ ਬਾਕੀ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਗੰਧਾਰ ਅਤੇ

ਸੰਵਾਦੀ ਨਿਸ਼ਾਦ ਹੈ। ਇਸ ਰਾਗ ਦੇ ਆਰੋਹ ਵਿਚ ਧੈਵਤ ਵਰਜਿਤ ਅਤੇ ਅਵਰੋਹ ਸੰਪੂਰਣ ਹੋਣ ਦੇ ਕਾਰਨ ਜਾਤੀ ਸ਼ਾਡਵ-ਸੰਪੂਰਣ ਹੈ। ਇਸ ਦੇ ਗਾਇਨ ਅਤੇ ਵਾਦਨ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। ਇਸ ਰਾਗ ਦੀ ਪ੍ਰਕਿਰਤੀ ਗੰਭੀਰ ਹੈ। ਵੈਰਾਗ ਭਾਵਨਾਵਾਂ ਦੇ ਪ੍ਰਗਟਾਓ ਲਈ ਇਹ ਬੜਾ ਢੁੱਕਵਾਂ ਰਾਗ ਹੈ। ਇਸ ਦਾ ਵਿਸਤਾਰ ਤਿੰਨਾਂ ਸਪਤਕਾਂ ਵਿਚ ਸਮਾਨ ਰੂਪ ਤੋਂ ਕੀਤਾ ਜਾਂਦਾ ਹੈ।

ਇਸ ਰਾਗ ਦੀ ਰਚਨਾ ਗਉੜੀ ਅਤੇ ਪੂਰਵੀ ਦੇ ਮਧੁਰ ਮਿਸ਼ਰਣ ਦੁਆਰਾ ਹੋਈ ਹੈ। ਇਸ ਦੇ ਪੂਰਵਾਂਗ ਵਿਚ ਗਉੜੀ ਦਾ ਪ੍ਰਮੁੱਖ ਅੰਗ 'ਸਾ ਰੇ ਨ਼ੀ ਸਾ, ਨ਼ੀ ਧ਼ੁ ਸਾ ਨ਼ੀ, ਰੇ ਸਾ ਨ਼ੀ' ਅਤੇ ਉਤਰਾਂਗ ਵਿਚ ਪੂਰਵੀ ਦਾ ਸੁੰਦਰ ਸੰਜੋਗ ਕੀਤਾ ਗਿਆ ਹੈ। ਪੂਰਵੀ ਵਿਚ ਦੋਵੇਂ ਮਧਿਅਮ ਹਨ ਪਰ ਗਉੜੀ ਬੈਰਾਗਣ ਵਿਚ ਕੇਵਲ ਤੀਬਰ ਮਧਿਅਮ ਹੈ ਇਸ ਕਾਰਨ ਇਹ ਪੂਰਵੀ ਤੋਂ ਨਿਵੇਕਲਾ ਅਤੇ ਸੁਤੰਤਰ ਰੂਪ ਧਾਰਨ ਕਰ ਲੈਂਦਾ ਹੈ। ਭੈਰਵ ਥਾਟ ਦੇ ਗਉੜੀ ਪ੍ਰਕਾਰ ਵਿਚ ਰਿਸ਼ਭ ਧੈਵਤ ਕੋਮਲ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ, ਇਨ੍ਹਾਂ ਵਿਸ਼ੇਸ਼ਤਾਵਾਂ ਕਾਰਨ ਇਹ ਦੋਵੇਂ ਰਾਗ ਇਕ ਦੂਜੇ ਨਾਲੋਂ ਸਹਿਜੇ ਹੀ ਵੱਖ ਹੋ ਜਾਂਦੇ ਹਨ।

ਆਰੋਹ : ਨ਼ੀ ਧ਼ੁ ਸਾ ਨ਼ੀ, ਰੇ ਸਾ, ਨ਼ੀ ਰੇ ਗ ਮੰ ਪ, ਮੰ ਨੀ ਸਾਂ।

ਅਵਰੋਹ : ਸਾਂ ਰੇਂ ਨੀ ਸਾਂ ਨੀ ਧੁ ਨੀ, ਧੁ ਪ, ਮੰ ਗ, ਮੰ ਗ, ਰੇ ਸਾ।

ਮੁੱਖ ਅੰਗ : ਮੰ ਗ ਰੇ ਸਾ, ਸਾਰੇ ਨ਼ੀ ਸਾ ਨ਼ੀ ਧ਼ੁ ਸਾ ਨ਼ੀ।

## ਰਾਗ ਗਉੜੀ ਬੈਰਾਗਣਿ ਸੁਰ ਵਿਸਤਾਰ

1. (ਸਾ), ਮੰ ਗ, ਰੇ ਸਾ, ਨ਼ੀ ਧ਼ੁ ਨ਼ੀ, ਸਾ ਰੇ ਨੀ ਸਾ ਨ਼ੀ ਧ਼ੁ ਸਾ ਨ਼ੀ, ਨ਼ੀ ਧ਼ੁ ਨ਼ੀ, ਧ਼ੁ, ਪ਼, ਮ਼ੰ ਪ਼ ਧ਼ੁ ਪ਼, ਧ਼ੁ ਮ਼ੰ ਗ਼, ਗ਼ ਮ਼ੰ ਗ਼ ਪ਼, ਮ਼ੰ ਪ਼, ਮ਼ੰ ਗ਼, ਮ਼ੰ ਨ਼ੀ ਨ਼ੀ ਧ਼ੁ ਸਾ ਨ਼ੀ, ਧ਼ੁ ਨ਼ੀ ਧ਼ੁ ਸਾ ਨ਼ੀ ਧ਼ੁ ਸਾ ਨ਼ੀ, ਨ਼ੀ ਰੇ ਸਾ ਰੇ ਨ਼ੀ ਸਾ ਨ਼ੀ ਧ਼ੁ ਨ਼ੀ, ਨ਼ੀ ਰੇ ਸਾ।
2. ਨ਼ੀ ਰੇ ਗ, ਰੇ ਸਾਰੇ ਨ਼ੀ, ਧ਼ੁ ਨ਼ੀ ਸਾ ਨ਼ੀ ਰੇ ਸਾ ਨ਼ੀਰੇ ਗ, ਨ਼ੀਰੇ ਰੇ ਗ, ਨ਼ੀ ਰੇ ਗ, ਨ਼ੀ ਰੇ ਨ਼ੀ ਗ ਰੇ ਮੰ ਮੰ ਗ, ਮੰ ਗ, ਮੰ ਗ, ਰੇ ਸਾ ਨ਼ੀ ਰੇ ਗ ਮੰ ਪ, ਗ ਮੰ ਪ ਗ ਮੰ ਪ ਧੁ ਮੰ ਪ, ਧੁ ਮੰ ਗ, ਮੰ ਪ ਧੁ ਪ ਧੁ ਮੰ ਗ, ਮੰ ਧੁ ਨੀ ਧੁ ਪ, ਮੰ ਗ, ਮੰ ਧੁ ਨੀ ਧੁਨੀ, ਨੀ ਨੀ ਧੁ ਪ, ਧੁ ਪ ਮੰ ਪ ਮੰ ਸ, ਮੰ ਧੁ ਨੀ, ਮੰ ਧੁ ਨੀ ਧੁ ਸਾਂ ਨੀ, ਸਾਂ ਰੇਂ ਨੀ ਸਾਂ ਨੀ ਧੁ ਸਾਂ ਨੀ, ਰੇਂ ਨੀ, ਧੁ ਨੀ, ਧੁ ਪ, ਮੰ ਧੁ ਨੀ ਧੁ ਪ, ਮੰ ਪ ਧੁ ਪ ਮੰ ਗ, ਨੀ ਮੰ ਗ, ਮੰ ਗ, ਰੇ ਸਾ, ਨ਼ੀ ਧ਼ੁ ਸਾ ਨ਼ੀ ਰੇ ਸਾ।
3. ਨ਼ੀ ਰੇ ਗ ਮੰ ਪ, ਮੰ ਗ, ਮੰ ਧੁ ਨੀ, ਮੰ ਧੁ ਨੀ ਮੰ ਧੁ ਨੀ, ਮੰ ਧੁ ਨੀ ਧੁ ਸਾਂ ਨੀ, ਸਾਂ ਰੇ ਨੀਸਾਂ ਨੀਧੁ ਸਾਂ ਨੀ, ਧੁ ਨੀ ਧੁ ਸਾਂ ਨੀਰੇਂ ਸਾਂ ਰੇਂ ਨੀਸਾਂ ਨੀ ਧੁ ਨੀ, ਨੀ ਰੇਂ ਸ, ਸਾਂ ਰੇਂ ਸਾਂਸਾਂ ਨੀ, ਨੀ ਰੇਂ ਗਂ, ਗਂ ਰੇਂ ਸਾਂ, ਨੀ ਰੇਂ ਗਂ ਮੰ ਗਂ ਮੰ ਗਂ, ਰੇਂ ਸਾਂ, ਨੀ ਰੇਂ ਗਂ ਮੰ ਪਂ, ਮੰ ਗਂ, ਮੰ ਗਂ, ਰੇਂ ਸਾਂ, ਗਂ ਰੇਂ ਗਂ, ਰੇਂ ਸਾਂ ਰੇਂ ਨੀ ਸਾਂ ਨੀ, ਰੇਂ ਸਾਂ ਨੀ ਧੁ ਸਾਂ ਨੀ, ਰੇਂ ਨੀ, ਧੁ ਨੀ, ਨੀ ਧੁ ਨੀ, ਧੁ ਪ, ਧੁ ਮੰ ਗ, ਮੰ ਗ, ਮੰ ਗ, ਰੇ ਸਾ।

**ੴ ਸਤਿਗੁਰ ਪ੍ਰਸਾਦਿ॥**

**ਗਉੜੀ ਬੈਰਾਗਣਿ ਰਵਿਦਾਸ ਜੀਉ॥**

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥੧॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ॥੧॥ ਰਹਾਉ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ॥੨॥
ਉਰਵਾਰ ਪਾਰ ਦੇ ਦਾਨੀਆ ਲਿਖਿ ਲੇਹੁ ਆਲ ਪਤਾਲੁ॥
ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ॥੩॥
ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪੫)*

**ਰਾਗ ਗਉੜੀ ਬੈਰਾਗਣਿ (ਪੂਰਵੀ ਮੇਲ)** **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | ਮੰ | ਗ | ਰੁੇ | ਸਾ | ਸਾਰੁੇ | ਨ਼ੀਸਾ | ਸਾ | – |
| | | | | | | | | ਕੋ | ऽ | ਬ | ਨ | ਜਾऽ | ऽऽ | ਰੋ | ऽ |
| x | | | | 2 | | | | 0 | | | | 3 | | | |
| ਨ਼ੀ | ਧੁ | ਸਾ | ਨ਼ੀ | ਰੁੇ | ਸਾ | ਸਾ | ਸਾ | ਨ਼ੀ | ਰੁੇ | ਗ | ਰੁੇ | ਗਮੰ | ਪ | ਪ | – |
| ਰਾ | ऽ | ऽ | ਮ | ਕੋ | ऽ | ਮੇ | ਰਾ | ਟਾਂ | ऽ | ਡਾ | ऽ | ਲਾ | ऽ | ਦਿਆ | ऽ |
| x | | | | 2 | | | | 0 | | | | 3 | | | |
| ਮੰਪ | ਧੁ | ਮੰ | ਗ | ਮੰ | ਗ | ਰੁੇ | ਸਾ | | | | | | | | |
| ਜਾऽ | ऽ | ऽ | ਇ | ਰੇ | ऽ | ऽ | ऽ | | | | | | | | |
| x | | | | 2 | | | | 0 | | | | 3 | | | |
| **ਅੰਤਰਾ** | | | | | | | | ਮੰ | ਮੰ | ਗ | ਗ | ਮੰ | ਧੁ | ਮੰ | ਨੀ |
| | | | | | | | | ਘ | ਟ | ਅ | ਵ | ਘ | ਟ | ਡੂ | ऽ |
| | | | | | | | | 0 | | | | 3 | | | |
| ਸਾਂ | ਸਾਂ | – | ਸਾਂ | ਨੀ | ਰੁੇਂ | ਸਾਂ | ਸਾਂ | ਨੀ | ਰੁੇਂ | ਗਂ | ਮੰ | ਗਂ | ਰੁੇਂ | ਸਾਂ | ਸਾਂ |
| ਗ | ਰ | ऽ | ਘ | ਣਾ | ऽ | ਇ | ਕੁ | ਨਿ | ਰ | ਗੁ | ਣੁ | ਬੈ | ऽ | ਲੁ | ਹ |
| x | | | | 2 | | | | 0 | | | | 3 | | | |
| ਨੀਸਾਂ | ਰੁੇਂਸਾਂ | ਨੀ | ਧੁ | ਨੀ | – | ਧੁ | ਪ | – | ਪ | ਪ | ਪ | ਮੰਧ | ਨੀ | ਧੁ | ਪ |
| ਮਾऽ | ऽऽ | ऽ | ऽ | ऽ | ऽ | ऽ | ਰ | ऽ | ਰ | ਮਈ | ਏ | ਸਿਉ | ऽ | ਇ | ਕ |
| x | | | | 2 | | | | 0 | | | | 3 | | | |
| ਮੰਪ | ਧੁ | ਮੰ | ਗ | ਮੰ | ਗ | ਰੁੇ | ਸਾ | ਨੀ | ਰੁੇਂ | ਸਾਂ | ਨੀ | ਨੀ | ਸਾਂਨੀ | ਧੁ | ਪ |
| ਬੇऽ | ऽ | ਨ | ਤੀ | ऽ | ਮੇ | ऽ | ਰੀ | ਪ੍ਰੂੰ | ऽ | ਜੀ | ऽ | ਰਾ | ऽऽ | ਖੁ | ਮੁ |
| x | | | | 2 | | | | | | | | | | | |
| ਨੀ | ਧੁਪ | ਧੁ | ਪਮੰ | ਪ | ਮੰਗ | ਮੰਗ | ਰੁੇਸਾ | | | | | | | | |
| ਰਾ | ऽऽ | ऽ | ऽऽ | ऽ | ऽऽ | ऽऽ | ਰਿऽ | | | | | | | | |
| x | | | | 2 | | | | | | | | | | | |

# 4. ਰਾਗ ਗਉੜੀ ਪੂਰਬੀ

ਗਉੜੀ ਪੂਰਬੀ ਗਉੜੀ ਦਾ ਇਕ ਅਪ੍ਰਸਿੱਧ ਪ੍ਰਕਾਰ ਹੈ। ਇਸ ਰਾਗ ਦੀ ਸਿਰਜਣਾ ਗਉੜੀ ਅਤੇ ਪੂਰਬੀ ਦੇ ਮਧੁਰ ਮਿਸ਼ਰਣ ਤੋਂ ਹੋਈ ਹੈ। ਇਸ ਦੇ ਪੂਰਵਾਂਗ ਵਿਚ ਗਉੜੀ ਅਤੇ ਉਤਰਾਂਗ ਵਿਚ ਪੂਰਬੀ ਦੀ ਚਲਨ ਲੈ ਕੇ ਇਸ ਰਾਗ ਦਾ ਸਰੂਪ ਸਥਾਪਤ ਕੀਤਾ ਜਾਂਦਾ ਹੈ।

ਸੰਗੀਤ ਕਲਾ ਵਿਗਿਆਨੀਆਂ ਨੇ ਗਉੜੀ ਪੂਰਬੀ ਦਾ ਵਰਗੀਕਰਣ ਪੂਰਬੀ ਥਾਟ ਦੇ ਅੰਤਰਗਤ ਕੀਤਾ ਹੈ। ਇਸ ਵਿਚ ਰਿਸ਼ਭ ਧੈਵਤ ਕੋਮਲ ਮਧਿਅਮ ਦੋਵੇਂ ਅਤੇ ਹੋਰ ਸਭ ਸੁਰ ਸ਼ੁੱਧ ਵਰਤੇ ਜਾਂਦੇ ਹਨ। ਇਸ ਦੀ ਜਾਤੀ ਦੇ ਸੰਬੰਧ ਵਿਚ ਕੁਝ ਮਤਭੇਦ ਹੈ। ਕੁਝ ਵਿਦਵਾਨ ਇਸ ਦੀ ਜਾਤੀ ਵਕਰ ਸੰਪੂਰਣ ਮੰਨਦੇ ਹਨ ਅਤੇ ਕਈ ਸ਼ਾਡਵ-ਸੰਪੂਰਣ। ਇਸ ਰਾਗ ਦੇ ਤਾਰ ਸ਼ਡਜ ਵਿਚ ਪ੍ਰਵੇਸ਼ ਕਰਨ ਵੇਲੇ ਪੰਚਮ ਦਾ ਆਮ ਤੌਰ ਤੇ ਤਿਆਗ ਹੀ ਕੀਤਾ ਜਾਂਦਾ ਹੈ ਇਸ ਲਈ ਜਾਤੀ ਸ਼ਾਡਵ ਸੰਪੂਰਣ ਮੰਨਣੀ ਵਧੇਰੇ ਉੱਚਿਤ ਹੈ। ਭਾਵੇਂ ਸ਼ਾਸਤਰ ਦ੍ਰਿਸ਼ਟੀਕੋਣ ਅਨੁਸਾਰ ਰਿਸ਼ਭ ਕੋਮਲ ਅਤੇ ਪੰਚਮ ਵਿਚ ਸੰਵਾਦੀ ਭਾਵ ਨਹੀਂ ਫਿਰ ਵੀ ਪ੍ਰਚਾਰ ਵਿਚ ਇਸ ਰਾਗ ਦਾ ਵਾਦੀ ਰਿਸ਼ਭ ਅਤੇ ਸੰਵਾਦੀ ਪੰਚਮ ਮੰਨਿਆ ਜਾਂਦਾ ਹੈ। ਇਹ ਸ਼ਾਮ ਦਾ ਸੰਧੀ ਪ੍ਰਕਾਸ਼ ਰਾਗ ਹੈ। ਇਸ ਦੇ ਗਾਇਨ ਵਾਦਨ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ।

ਆਰੋਹ : ਸਾ, ਨ਼ੀ ਰੇ̲ ਗ ਰੇ̲, ਗ ਮ॑ ਪ, ਮ॑ ਪ ਧ̲ ਪ, ਮ॑ ਧ̲ ਨੀ ਸਾਂ।
ਅਵਰੋਹ : ਸਾਂ ਨੀ ਧ̲ ਪ, ਮ॑ ਗ ਰੇ̲ ਮ ਗ, ਮ॑ ਗ ਰੇ̲ ਸਾ ਨ਼ੀ ਧ਼̲ ਨ਼ੀ ਰੇ̲ ਸਾ।
ਮੁੱਖ ਅੰਗ : ਸਾ, ਨ਼ੀ, ਰੇ̲ ਗ ਰੇ̲, ਮ॑ ਗ ਰੇ̲ ਸਾ ਨ਼ੀ ਧ਼̲ ਨ਼ੀ, ਰੇ̲ ਸਾ।

## ਰਾਗ ਗਉੜੀ ਪੂਰਬੀ ਸੁਰ ਵਿਸਤਾਰ

1. (ਸਾ), ਸਾ ਰੇ̲ ਸਾਸਾ ਨ਼ੀ, ਰੇ̲ ਸਾ ਨ਼ੀਸਾ ਨ਼ੀ ਧ਼̲ ਨ਼ੀ, ਰੇ̲ ਨ਼ੀ ਧ̲ ਪ਼, ਮ਼॑ ਪ਼ ਧ਼̲ ਪ਼, ਮ਼॑ ਧ਼̲ ਨ਼ੀ, ਮ਼॑ ਧ਼̲ ਮ਼॑ ਨ਼ੀ ਧ̲ ਨ਼ੀ, ਧ̲ ਨ਼ੀ ਧ̲ ਸਾ ਨ਼ੀ ਰੇ̲ ਸਾ ਨ਼ੀ ਰੇ̲ ਗ, ਰੇ̲ ਗ, ਧ਼̲ ਨ਼ੀ ਸਾ ਨ਼ੀ ਰੇ̲ ਗ, ਰੇ̲ ਗ, ਰੇ̲ ਮ॑ ਗ, ਰੇ̲ ਨ਼ੀ, ਗ ਰੇ̲ ਸਾ ਰੇ̲ ਸਾ ਰੇ̲ ਨ਼ੀ, ਧ਼̲ ਨ਼ੀ ਸਾ ਰੇ̲ ਨ਼ੀ, ਨ਼ੀ ਰੇ̲ ਗ ਰੇ̲, ਗ ਮ॑ ਪ ਮ॑, ਗ ਰੇ̲ ਮ ਗ, ਮ॑ ਗ, ਰੇ̲ ਸਾ, ਨ਼ੀ ਰੇ̲ ਸਾ ਨ਼ੀ ਧ਼̲ ਨ਼ੀ, ਨ਼ੀ ਰੇ̲ ਸਾ।
2. ਨ਼ੀ ਰੇ̲ ਗ, ਨ਼ੀ ਰੇ̲ ਨ਼ੀ ਗ਼, ਨ਼ੀ ਰੇ̲ ਨ਼ੀ ਮ॑ ਮ॑ ਗ, ਰੇ̲ ਮ ਗ, ਨ਼ੀ ਰੇ̲ ਗ ਪ, ਨ਼ੀ ਰੇ̲ ਗ ਮ॑ ਰੇ̲ ਮ ਗ, ਰੇ̲ ਗ ਪ, ਧ̲ ਪ ਮ॑ ਗ ਰੇ̲ ਪ, ਮ॑ ਪ ਧ̲ ਪ, ਮ॑ ਗ, ਰੇ̲ ਮ ਗ, ਰੇ̲ ਗ ਪ, ਮ॑ ਗ, ਰੇ̲ ਗ ਰੇ̲ ਮ॑ ਗ ਰੇ̲ ਸਾ, ਨ਼ੀ ਧ਼ ਨ਼ੀ, ਨੀ ਧ ਪ, ਮ॑ ਪ ਧ̲ ਪ, ਮ॑ ਪ ਮ॑ ਗ, ਪ ਮ॑ ਗ, ਰੇ̲ ਮ ਗ, ਮ॑ ਗ, ਰੇ̲ ਸਾ, ਨ਼ੀ ਧ਼̲ ਨ਼ੀ, ਨ਼ੀ ਰੇ̲ ਸਾ।

3. ਨ਼ੀ ਰੁੇ ਗ ਰੁੇ, ਮੰ ਪ ਧੁ ਪ, ਮੰ ਗ, ਮੰ ਧ ਨੀ, ਮੰ ਧੁ ਨੀ ਮੰ ਧੁ ਨੀਰੁੇਂ ਸਾਂ, ਨੀ ਧੁ ਨੀ, ਸਾਂ ਰੁੇਂ ਸਾਂ
ਨੀ ਧੁ ਨੀ, ਨੀ ਰੁੇਂ ਨੀ ਧੁ ਨੀ, ਰੁੇਂ ਗੁਂ, ਰੁੇਂ, ਸਾਂ ਰੇਂ ਸਾਂ ਨੀ ਰੁੇਂ ਸਾਂ ਨੀ, ਸਾਂ ਨੀ ਧੁ ਨੀ, ਰੇਂ ਗਂ
ਰੁੇਂ ਮੱ ਗਂ, ਰੁੇਂ ਮੱ ਗਂ, ਮੱ ਗਂ ਰੁੇਂ ਸਾਂ, ਗਂ ਰੁੇਂ ਸਾਂ ਰੁੇਂ ਨੀ ਸਾਂ ਨੀਸ ਨੀਧੁ ਨੀ, ਰੁੇਂਨੀ, ਧੁਨੀ, ਸਾਂ
ਨੀ ਧੁ ਨੀ, ਨੀ ਨੀ ਧ ਪ, ਮੰ ਪ ਧ ਪ ਮੰਗ, ਰੁੇ ਮ ਗ ਰੁੇ, ਪ, ਮੰ ਪ ਧੁ ਪ ਮੰ ਪ ਗ ਰੁੇ ਮ ਗ,
ਰੁੇ ਮੰ ਗ ਰੁੇ, ਸਾ, ਗ ਰੁੇ ਸਾ ਰੁੇ ਨ਼ੀ ਧ਼ੁ ਨ਼ੀ, ਨ਼ੀ ਰੁੇ ਸ।

ਗਉੜੀ ਪੂਰਬੀ ਰਵਿਦਾਸ ਜੀਉ ॥

ੴ ਸਤਿਗੁਰ ਪ੍ਰਸਾਦਿ ॥

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥
ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥
ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪੬)*

**ਰਾਗ ਗਉੜੀ ਪੂਰਬੀ** ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | ਮ | ਗ | ਰੇ | ਮੰ | ਗ | ਰੇ | ਸਾ | – |
| | | | | | | | | ਸ | ਗ | ਲ | ਭ | ਵ | ਨ | ਕੇ | ऽ |
| | | | | | | | | 0 | | | | 3 | | | |
| ਨ਼ੀ | ਧੁ | ਸਾ | ਨ਼ੀ | ਰੇ | ਸਾ | ਨ਼ੀ | – | ਨ਼ੀ | ਰੇ | ਗ | ਰੇ | ਗਮੰ | ਪ | ਮੰ | ਧੁ |
| ਨਾ | ऽ | ऽ | ਇ | ਕਾ | ऽ | ऽ | ऽ | ਇ | ਕੁ | ਛਿ | ਨੁ | ਦऽ | ਰ | ਸੁ | ਦਿ |
| x | | | | 2 | | | | 0 | | | | 3 | | | |
| ਨੀਧੁ | ਰੇਂਨੀ | ਧੁਪ | ਮੰਗ | ਮਗ | ਰੇਮੰ | ਗਰੇ | ਸਾ | | | | | | | | |
| ਖਾऽ | ऽऽ | ऽऽ | ਇऽ | ਜੀऽ | ऽऽ | ऽऽ | ऽ | | | | | | | | |
| x | | | | 2 | | | | 0 | | | | 3 | | | |
| **ਅੰਤਰਾ** | | | | | | | | ਮੰ | – | ਗ | ਗ | ਮੰ | – | ਧੁ | ਧੁ |
| | | | | | | | | ਕੂ | ऽ | ਪੁ | ਭ | ਰਿਓ | ऽ | ਜੈ | ਸੇ |
| x | | | | 2 | | | | 0 | | | | 3 | | | |
| ਮੰਧੁ | ਨੀਸਾਂ | – | ਨੀ | ਰੇਂ | ਸਾਂ | ਸਾਂ | ਸਾਂ | ਨੀ | ਰੇਂ | ਗਾਂ | ਰੇਂ | ਨੀ | ਰੇਂ | ਸਾਂ | ਸਾਂ |
| ਦਾऽ | ऽऽ | ऽ | ਦਿ | ਰਾ | ऽ | ਕ | ਛੁ | ਦੇ | ऽ | ਸੁ | ਬਿ | ਦੇ | ऽ | ਸੁ | ਨ |
| x | | | | 2 | | | | 0 | | | | 3 | | | |
| ਨੀ | ਧੁ | ਸਾਂ | ਨੀ | ਰੇਂ | ਸਾਂ | ਨੀ | ਨੀ | ਮੰ | ਧੁ | ਨ਼ੀਰੇਂ | ਨੀਨੀ | ਧੁ | ਪ | ਪ | ਪ |
| ਬੂ | ऽ | ऽ | ऽ | ऽ | ऽ | ऽ | ਝ | ਐ | ਸੇ | ਮੇऽ | ਰਾऽ | ਮ | ਨੁ | ਬਿ | ਖਿ |
| x | | | | 2 | | | | 0 | | | | 3 | | | |
| ਪਧੁ | ਮੰਪ | ਮੰ | ਗ | ਰੇ | ਮ | ਗ | ਗ | ਨ਼ੀ | ਰੇ | ਗ | ਰੇ | ਗਮੰ | ਪ | ਮੰ | ਪ |
| ਆऽ | ऽऽ | ऽ | ਬਿ | ਮੋ | ਹਿਆ | ਕ | ਛੁ | ਆ | ऽ | ਰਾ | ऽ | ਪਾऽ | ऽ | ਰੁ | ਨਾ |
| x | | | | 2 | | | | 0 | | | | 3 | | | |
| ਗਮੰ | ਧੁਨੀ | ਰੇਂਨੀ | ਧੁਪ | ਮੰਗ | ਰੇਮ | ਗਰੇ | ਸਾ | | | | | | | | |
| ਸੂऽ | ऽऽ | | ऽऽ | ऽऽ | ऽऽ | ऽऽ | ਝऽ | | | | | | | | |
| x | | | | 2 | | | | | | | | | | | |

# 5. ਰਾਗ ਆਸਾ

ਆਸਾ, ਪੰਜਾਬ ਦਾ ਬੜਾ ਲੋਕਪ੍ਰਿਅ ਅਤੇ ਪ੍ਰਸਿੱਧ ਰਾਗ ਹੈ। ਗੁਰਮਤਿ ਸੰਗੀਤ ਪੱਧਤੀ ਵਿਚ ਇਸ ਨੂੰ ਬੜਾ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਆਸਾ ਰਾਗ ਦੇ ਨਾਦਾਤਮਕ ਸਰੂਪ ਦਾ ਸੰਗੀਤ ਸ਼ਾਸਤਰ ਵਿਗਿਆਨੀਆਂ ਨੇ ਬਿਲਾਵਲ ਮੇਲ ਵਿਚ ਵਰਗੀਕਰਣ ਕੀਤਾ ਹੈ। ਇਸ ਦੇ ਸਮੁੱਚੇ ਚਲਨ ਵਿਚ ਸਭ ਸੁਰ ਸ਼ੁੱਧ ਵਰਤੇ ਜਾਂਦੇ ਹਨ। ਕਈ ਕੀਰਤਨਕਾਰ ਇਸ ਰਾਗ ਦੇ ਉਤਰਾਂਗ ਵਿਚ ਵਿਵਾਦੀ ਸੁਰ ਦੇ ਨਾਤੇ ਕੋਮਲ ਗੰਧਾਰ ਤੇ ਮੱਧ ਸਪਤਕ ਵਿਚ ਕੋਮਲ ਨਿਸ਼ਾਦ ਦੀ ਵਰਤੋਂ ਕਰਦੇ ਹਨ। ਇਸ ਪ੍ਰਯੋਗ ਦੁਆਰਾ ਇਸ ਦੀ ਸ਼ੁੱਧਤਾ ਵਿਚ ਥੋੜ੍ਹਾ ਬਹੁਤ ਅੰਤਰ ਆਵੱਸ਼ ਆ ਜਾਂਦਾ ਹੈ। ਜਿੱਥੋਂ ਤੱਕ ਹੋ ਸਕੇ ਇਸ ਕਿਰਿਆ ਨੂੰ ਟਾਲਣਾ ਹੀ ਉੱਚਿਤ ਹੈ। ਆਸਾ ਵਿਚ ਵਾਦੀ ਮਧਿਅਮ ਅਤੇ ਸੰਵਾਦੀ ਸ਼ਡਜ ਹੈ। ਇਸ ਦੇ ਆਰੋਹ ਵਿਚ ਗੰਧਾਰ ਅਤੇ ਨਿਸ਼ਾਦ ਦੋਵੇਂ ਸੁਰ ਵਰਜਿਤ ਹਨ ਅਤੇ ਅਵਰੋਹ ਵਿਚ ਸੱਤ ਹੀ ਸੁਰ ਲੱਗਦੇ ਹਨ, ਇਸ ਆਧਾਰ ਤੇ ਇਸ ਦੀ ਜਾਤੀ ਔਡਵ-ਸੰਪੂਰਣ ਨਿਸ਼ਚਿਤ ਕੀਤੀ ਜਾਂਦੀ ਹੈ। ਇਸ ਦੇ ਗਾਇਨ ਵਾਦਨ ਦਾ ਸਮਾਂ ਰਾਤ ਦਾ ਅੰਤਿਮ ਪਹਿਰ ਹੈ। ਸੰਗੀਤਕਾਰਾਂ ਨੇ ਆਸਾ ਨੂੰ ਉਤਰਾਂਗ ਵਾਦੀ ਰਾਗ ਮੰਨਿਆ ਹੈ। ਇਸ ਰਾਗ ਵਿਚ ਸ਼ਡਜ, ਮਧਿਅਮ ਅਤੇ ਪੰਚਮ ਸੁਰਾਂ ਤੇ ਵਿਸ਼ੇਸ਼ ਬਲ ਦਿੱਤਾ ਜਾਂਦਾ ਹੈ। ਇਸ ਰਾਗ ਵਿਚ ਭਗਤੀ ਰਸ ਦੀ ਪ੍ਰਧਾਨਤਾ ਹੈ।

ਆਰੋਹ : ਸਾ ਰੇ ਮ, ਪ, ਧ ਸਾਂ।

ਅਵਰੋਹ : ਸਾਂ ਨੀ ਧ ਪ, ਮ, ਗ ਰੇ, ਸਾ ਗ ਰੇ ਗ ਸਾ।

ਮੁੱਖ ਅੰਗ : ਸਾ, ਰੇ ਮ ਪ ਧ, ਪ ਮ ਗ ਰੇ, ਸਾ ਗ ਰੇ ਗ ਸਾ।

### ਰਾਗ ਆਸਾ ਸੁਰ ਵਿਸਤਾਰ

1. ਸਾ, ਸਾ ਰੇ ਸਾ ਸਾ, ਨ਼ੀ ਧ਼, ਪ਼ ਧ਼ ਨ਼ੀ ਪ਼ ਧ਼ ਸਾ, ਨ਼ੀ ਸਾ ਰੇ ਸਾ ਨ਼ੀ ਧ਼ ਪ਼ ਧ਼ ਪ਼ ਮ਼, ਪ਼, ਮ਼ ਪ਼ ਧ਼ ਨ਼ੀ ਪ਼ ਧ਼ ਸਾ, ਸਾਸਾ ਗ ਰੇ ਗ, ਸਾ ਗ ਰੇ ਗ ਸਾ, ਸਾ ਸਾ ਰੇ ਰੇ ਮ ਮ, ਮ ਗ ਰੇ ਗ ਸਾ, ਰੇ ਰੇ ਮ ਮ, ਰੇ ਮ ਪ, ਰੇ ਮ ਪ ਧ ਪ ਮ, ਸਾਰੇ ਮ ਪ ਧ, ਪ ਮ ਪ ਮ, ਗ ਰੇ, ਸਾ ਗ ਰੇ ਗ ਸਾ।
2. ਸਾਰੇ ਮ ਪ, ਧ ਪ ਮ, ਨੀ ਧ ਪ ਮ, ਮ ਧ ਪ ਧ ਪ ਮ ਗ ਰੇ, ਰੇ ਮ ਪ ਧ ਮ ਪ ਧ ਪ ਮ, ਮ ਗ ਰੇ ਗ ਸ ਰੇ ਮ ਪ ਧ ਨੀ ਪ ਧ ਸਾਂ, ਨੀ ਧ ਪ, ਧ ਪ ਮ, ਪ ਧ ਨੀ ਪ ਧ ਸਾਂ, ਨੀ ਧ ਪ ਮ, ਰੇ ਮ ਪ ਧ ਪ ਮ, ਧ ਧ ਪ ਮ, ਪ ਮ ਗ ਰੇ, ਰੇ ਮ ਪ ਧ ਸਾਂ ਨੀ ਧ ਪ ਮ ਗ ਰੇ, ਸਾ ਗ ਰੇ ਗ ਸਾ।
3. ਸਾ ਰੇ ਮ ਪ ਧ ਨੀ ਪ ਧ ਸਾਂ, ਨੀ ਧ ਪ ਧ ਸਾਂ, ਪ ਧ ਸਾਂ ਰੇਂ, ਧ ਰੇਂ ਰੇਂ ਸਾਂ ਨੀ ਧ ਪ ਧ ਰੇਂ ਸਾਂ,

ਨੀ ਸਾਂ ਨੀ ਸਾਂ ਰੇਂ ਨੀ ਧ, ਪ ਧ ਨੀ ਪ ਧ ਸਾਂ, ਪ ਧ ਸਾਂ ਰੇਂ ਗਂ ਸਾਂ ਰੇਂ ਗਂ ਸਾਂ, ਸਾਂ ਰੇਂ ਸਾਂ ਨੀ ਧ, ਪ ਨੀ ਧ ਪ ਮ, ਪ ਧ ਸਾਂ ਰੇਂ ਗਂ ਸ, ਪ ਧ ਸਾਂ ਰੇਂ ਗਂ ਸਾਂ ਰੇਂ ਗਂ ਸਾਂ, ਸਾਂ ਰੇਂ ਸਾਂ ਨੀ ਧ, ਪ ਨੀ ਧ ਪ ਮ, ਪ ਧ ਸਾਂ ਰੇਂ ਗਂ ਸਾਂ ਪ ਧ ਸਾਂ ਰੇਂ ਗਂ ਸਾਂ ਰੇਂ ਮਂ, ਮਂ ਗਂ ਰੇਂ ਗਂ ਸਾਂ ਰੇਂ ਗਂ ਸਾਂ, ਸਾਂ ਰੇਂ ਮਂ ਪਂ, ਪਂ ਮਂ ਗਂ ਰੇਂ, ਗਂ ਸਾਂ, ਨੀ ਸਾਂ ਰੇਂ ਸਾਂ ਨੀ ਸਾਂ ਧ ਪ, ਮ, ਪ ਧ ਰੇਂ ਸਾਂ ਨੀ ਧ ਪ ਮ, ਪ ਧ ਸਾਂ ਨੀ ਧ ਪ ਮ, ਪ ਨੀ ਧ ਪ ਮ, ਮ ਧ ਪ ਧ ਪ ਮ ਗ ਰੇ ਸ ਗ ਰੇ ਸਾ।

## ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

### ੧ਓ ਸਤਿਗੁਰ ਪ੍ਰਸਾਦਿ॥

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥
ਮਾਧੋ ਅਬਿਦਿਆ ਹਿਤ ਕੀਨ॥
ਬਿਬੇਕ ਦੀਪ ਮਲੀਨ॥੧॥ ਰਹਾਉ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥੨॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ॥੩॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ॥੪॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੬)*

ਰਾਗ ਆਸਾ — ਤਾਲਰੂਪਕ

| | | | | | | | | | | | | | |
|---|---|---|---|---|---|---|---|---|---|---|---|---|---|
| ਸਥਾਈ | | | | | ਧ | ਧ | ਪ | ਧ | ਮ | ਪ | – | ਧਨੀ | ਪਧ |
| | | | | | ਮਾ | ਧੋ | ਅ | ਬਿ | ਦਿ | ਆ | ऽ | ਹਿऽ | ਤऽ |
| ਸਾਂ | – | ਰੇਂ | ਨੀ | ਧ | – | ਧ | ਪ | ਧ | ਮ | ਪ | – | ਪ | ਪ |
| ਕੀ | ऽ | ऽ | ਨ | ऽ | ऽ | ਬਿ | ਬੇ | ऽ | ਕ | ਦੀ | ऽ | ਪ | ਮ |
| ਮਪ | ਧ | ਪਧ | ਮਗ | ਰੇਗ | ਸਾ | ਸਾ | ਰੇ | ਮ | ਮ | ਪ | – | ਧਨੀ | ਪਧ |
| ਲੀऽ | ऽ | ऽऽ | ਨऽ | ऽऽ | ਮਾ | ਧੋ | ਅ | ਬਿ | ਦਿ | ਆ | ऽ | ਹਿऽ | ਤऽ |
| ਅੰਤਰਾ | | | | | ਧ | ਧ | ਪ | ਧ | ਮ | ਪਪ | – | ਧਨੀ | ਪਧ |
| | | | | | ਮ੍ਰਿ | ਗ | ਮੀ | ऽ | ਨ | ਭ੍ਰਿੰ | ऽ | ਗऽ | ਪऽ |
| ਸਾਂ | – | ਸਾਂ | ਸਾਂ | – | ਸਾਂ | ਸਾਂ | ਪ | – | ਧ | ਸਾਂ | – | ਰੇਂ | ਰੇਂ |
| ਤੰ | ऽ | ਗ | ਕੁੰ | ऽ | ਚ | ਰ | ਏ | ऽ | ਕ | ਦੋ | ऽ | ਖ | ਬਿ |
| ਸਾਂਗਂ | ਰੇਂਗਂ | ਸਾਂ | ਨੀਸਾਂ | ਰੇਂਸਾਂ | ਨੀਧ | ਧ | ਸਾਂ | – | ਸਾਂ | ਨੀਰੇਂ | ਸਂਨੀ | ਧ | ਧ |
| ਨਾऽ | ऽऽ | ऽ | ऽऽ | ऽऽ | ऽऽ | ਸ | ਪੰ | ऽ | ਚ | ਦੋऽ | ऽऽ | ਖ | ਅ |
| ਪ | ਧ | ਮ | ਪ | – | ਪ | ਪ | ਰੇਮ | ਪਧ | ਪਧ | ਮ | – | ਪ | ਗ |
| ਸਾ | ऽ | ਧ | ਜਾ | ऽ | ਮ | ਹਿ | ਤਾऽ | ऽऽ | ਕੀ | ਕੇ | ऽ | ਤ | ਕ |
| ਮਗ | ਰੇਗ | ਗ | ਸਾ | ਸਾ | | | | | | | | | |
| ਆऽ | ऽऽ | ऽ | ऽ | ਸ | | | | | | | | | |

## ਆਸਾ

ਸੰਤ ਤੁਝੀ ਤਨੁ ਸੰਗਤਿ ਪ੍ਰਾਨ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥੧॥ ਰਹਾਉ॥
ਸੰਤ ਆਚਰਣ ਸੰਤ ਚੋ ਮਾਰਗੁ
ਸੰਤ ਚ ਓਲ੍ਹਗ ਓਲ੍ਹਗਣੀ॥੨॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ॥
ਜਣੀ ਲਖਾਵਹੁ ਅਸੰਤ ਪਾਪੀਸਣਿ॥੩॥
ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ॥
ਸੰਤ ਅਨੰਤਹਿ ਅੰਤਰੁ ਨਾਹੀ॥੪॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੬)*

**ਰਾਗ ਆਸਾ** — **ਤਾਲਰੂਪਕ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | – | ਰੇ | ਮ | ਮ | ਪ | – | ਧਨੀ | ਪਧ |
| | | | | | | | | ऽ | ਸੰ | ਤ | ਚੀ | ਸੰ | ऽ | ਗऽ | ਤਿऽ |
| | | | | | | | | 0 | | | | 3 | | | |
| ਸਾਂ | – | ਸਾਂ | ਸਾਂ | ਨੀਰੇਂ | ਸਾਂਨੀ | ਧ | ਧ | – | ਪਧ | ਮ | ਮ | ਪ | – | ਧਨੀ | ਪਧ |
| ਸੰ | ऽ | ਤ | ਕ | ਥਾऽ | ऽऽ | ਰ | ਸੁ | ऽ | ਸੰऽ | ਤ | ਚੀ | ਸੰ | ऽ | ਗऽ | ਤਿऽ |
| x | | | | 2 | | | | 0 | | | | 3 | | | |
| ਸਾਂ | ਸਾਂ | ਨੀਰੇਂ | ਸਾਂਨੀ | ਧ | ਧ, | ਧ | ਧ | ਪਨੀ | ਧਪ | ਮ | ਪ | – | ਪ | ਮਧ | ਪਧ |
| ਸੰ | ਤ | ਕऽ | ਥਾऽ | ਰ | ਸੁ | ਸੰ | ਤ | ਪ੍ਰੇऽ | ऽऽ | ਮ | ਮਾ | ऽ | ਝੈ | ਦੀऽ | ਜੈऽ |
| x | | | | 2 | | | | 0 | | | | 3 | | | |
| ਮਗ | ਰੇਗ | ਸਾ | ਰੇਮ | ਪਧ | ਮਪ | ਧ | ਧ | ਮਪ | ਧਸਾਂ | ਨੀਧ | ਪਨੀ | ਧਪ | ਮ | ਪ | ਪ |
| ਦੇऽ | ऽऽ | ਵਾ | ਦੇऽ | ऽऽ | ਵऽ | ਸੰ | ਤ | ਪ੍ਰੇऽ | ऽऽ | ਮऽ | ਮਾऽ | ऽऽ | ਝੈ | ਦੀ | ਜੈ |
| x | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮਧ | ਪਧ | ਮਗ | ਰੇਗ | ਸਾ | - | - | ਸਾ | | | | | | | | |
| ਦੇऽ | ऽऽ | ਵਾऽ | ऽऽ | ਦੇ | ऽ | ऽ | ਵ | | | | | | | | |
| x | | | | 2 | | | | 0 | | | | | | | |
| ਅੰਤਰਾ | | | | | | | | ਮ | - | ਪ | ਧ | ਸਾਂ | ਨੀ | ਸਾਂ | ਸਾਂ |
| | | | | | | | | ਸੰ | ऽ | ਤ | ਤੁ | ਝੀ | ऽ | ਤ | ਨੁ |
| | | | | | | | | 0 | | | | 3 | | | |
| - | ਪਧ | ਸਾਂ | ਰੇਂ | ਸਾਂਗਾਂ | ਰੇਂਗਾਂ | ਸਾਂਨੀ | ਧ | ਧ | ਧ | ਧ | ਮ | ਪਧ | ਰੇਂ | ਸਾਂ | ਨੀਸਾਂ |
| ऽ | ਸੰऽ | ਗ | ਤਿ | ਪ੍ਰਾऽ | ऽऽ | ऽऽ | ਨ | ਸ | ਤਿ | ਗੁ | ਰ | ਗਿਆ | ऽ | ਨ | ਜਾऽ |
| x | | | | 2 | | | | 0 | | | | 3 | | | |
| ਨੀਨੀ | ਧ | ਧ | ਧ | ਪਧ | ਪਮ | ਮ | ਮਗ | ਰੇਗ | ਸਾ | ਰੇ | ਮ | ਮ | ਪ | ਧਨੀ | ਪਧ |
| ऽऽ | ਨੈ | ਸੰ | ਤ | ਦੇऽ | ऽऽ | ਵਾ | ਦੇऽ | ऽऽ | ਵ | ਸੰ | ਤ | ਚੀ | ਸੰਗ | ऽ | ਤਿऽ |
| x | | | | 2 | | | | 0 | | | | 3 | | | |

**ਆਸਾ**

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥੧॥
ਮਾਧਉ ਸਤਿਸੰਗਤਿ ਸਰਨਿ ਤੁਮ੍ਾਰੀ॥
ਹਮ ਅਉਗਨ ਤੁਮ੍ ਉਪਕਾਰੀ॥੧॥ ਰਹਾਉ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥
ਸਤਿਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥੨॥
ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥੩॥੩॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੬)*

ਰਾਗ ਆਸਾ — ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | ਸਾ | ਸਾ | ਰੇ | ਮ | ਰੇਮ | ਪਧ | ਪ | ਮ | ਗ | ਗ | ਰੇ | ਸਾ |
| | | | | ਮਾ | ਧਉ | ਸ | ਤਿ | ਸੰऽ | ऽऽ | ਗ | ਤਿ | ਸ | ਰ | ਨਿ | ਤੁ |
| | | | | 2 | | | | 0 | | | | 3 | | | |
| ਸਾਗ | ਰੇਗ | ਸਾ | – | – | – | ਸਾ | ਸਾ | ਰੇ | ਮ | ਮ | ਮ | ਪ | ਪ | ਧ | ਰੇਂ |
| ਮ੍ਰਾ | ऽऽ | ਗੀ | ऽ | ऽ | ऽ | ਹ | ਮ | ਅਉ | ऽ | ਗ | ਨ | ਤੁ | ਮ੍ | ਉ | ਪ |
| x | | | | 2 | | | | 0 | | | | 3 | | | |
| ਸਾਂਰੇਂ | ਸਾਂਨੀ | ਧਪ | ਮਪ | ਮਗ | ਰੇਗ | ਸਾ | ਸਾ | | | | | | | | |
| ਕਾऽ | ऽऽ | ਗੀ | ऽऽ | ਮਾऽ | ਧਉ | ਸ | ਤਿ | | | | | | | | |
| x | | | | 2 | | | | | | | | | | | |
| ਅੰਤਰਾ | | | | | | | | ਮ | ਮ | ਮ | – | ਪ | ਪ | ਧਨੀ | ਪਧ |
| | | | | | | | | ਤੁ | ਮ | ਚੰ | ऽ | ਦ | ਨ | ਹऽ | ਮਇ |
| | | | | | | | | 0 | | | | 3 | | | |
| ਸਾਂ | – | ਸਾਂ | ਸਾਂ | – | ਸਾਂ | ਸਾਂ | – | ਪਧ | ਸਾਂਰੇਂ | ਗਂ | ਸਾਂ | ਰੇਂ | ਗਂ | ਸਾਂ | ਰੇਂ |
| ਰੰ | ऽ | ਡ | ਬਾ | ऽ | ਪੁ | ਰੇ | ऽ | ਸੰऽ | ऽऽ | ਗਿ | ਤੁ | ਮਾ | ऽ | ਰੇ | ऽ |
| x | | | | 2 | | | | 0 | | | | 3 | | | |
| ਸਾਂ | – | ਸਾਂ | – | ਨੀਸਾਂ | ਰੇਂਸਾਂ | ਨੀਧ | – | ਸਾਂ | – | ਸਾਂ | ਨੀ | – | ਸਾਂ | ਨੀ | ਧ |
| ਬਾ | ऽ | ਸਾ | ऽ | ऽऽ | ऽऽ | ऽऽ | ऽ | ਨੀ | ऽ | ਚ | ਰੂ | ऽ | ਖ | ਤੇ | ऽ |
| x | | | | 2 | | | | 0 | | | | 3 | | | |
| ਪ | ਧ | ਮ | ਮ | ਪ | ਨੀ | ਧ | ਪ | ਮ | – | ਪ | ਪ | ਮਪ | ਧਸਾਂ | ਨੀ | ਧ |
| ਉ | ऽ | ਚ | ਭ | ਏ | ऽ | ਹੈ | ऽ | ਗੰ | ऽ | ਧ | ਸੁ | ਗੰऽ | ऽऽ | ਧ | ਨਿ |
| x | | | | 2 | | | | 0 | | | | 3 | | | |
| ਪਨੀ | ਧਪ | ਮਗ | ਰੇਗ | | | | | | | | | | | | |
| ਵਾऽ | ऽऽ | ਸਾऽ | ऽऽ | | | | | | | | | | | | |
| x | | | | | | | | | | | | | | | |

## ਆਸਾ

ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ॥
ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥੧॥
ਤੁਝਹਿ ਚਰਨ ਅਰਬਿੰਦ ਭਵਨ ਮਨੁ॥
ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ॥੧॥ ਰਹਾਉ॥
ਸੰਪਤਿ ਬਿਪਤਿ ਪਟਲ ਮਾਇਆ ਧਨੁ
ਤਾ ਮਹਿ ਮਗਨ ਹੋਤ ਨ ਤੇਰੋ ਜਨੁ॥੨॥
ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥
ਕਹਿ ਰਵਿਦਾਸ ਛੂਟਿਬੋ ਕਵਨ ਗੁਨ॥੩॥੪॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੬)*

ਰਾਗ ਆਸਾ — ਕਹਿਰਵਾ ਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | | | | | | | | |
| – | ਸਾਂ | ਸਾਂ | ਸਾਂ | ਨੀਰੇਂ | ਸਾਂਨੀ | ਧ | ਧ | ਪ | ਧ | ਮ | ਮ | ਮ | ਪ | ਪ | ਪ |
| ऽ | ਤੁ | ਝਹਿ | ਚ | ਰऽ | ਨऽ | ਅ | ਰ | ਬਿੰ | ऽ | ਦ | ਭ | ਵ | ਨ | ਮ | ਨੁ |
| x | | 2 | | 0 | | 3 | | x | | 2 | | 0 | | 3 | |
| ਧ | ਰੇਂ | ਸਾਂ | ਨੀ | ਧ | ਨੀ | ਪ | ਪ | ਮਪ | ਧ | ਪ | ਧ | ਮਗ | ਰੇਗ | ਸਾ | ਸਾ |
| ਪਾ | ऽ | ਨ | ਕ | ਰ | ਤ | ਪਾ | ऽ | ਇਓ | ऽ | ऽ | ਰਾ | ਮਈ | ਆऽ | ਧ | ਨੁ |
| x | | 2 | | 0 | | 3 | | x | | 2 | | 0 | | 3 | |
| ਅੰਤਰਾ | | | | | | | | | | | | | | | |
| ਮ | ਮ | – | ਮ | ਪ | – | ਪਨੀ | ਪਧ | ਸਾਂ | ਸਾਂ | ਨੀ | ਧ | ਧ | ਰੇਂ | ਸਾਂ | ਸਾਂ |
| ਕ | ਹਾ | ऽ | ਭ | ਇਓ | ऽ | ਜऽ | ਉऽ | ਤ | ਨੁ | ਭ | ਇਓ | ਛਿ | ਨੁ | ਛਿ | ਨੁ |
| x | | 2 | | 0 | | 3 | | x | | 2 | | 0 | | 3 | |
| ਧਸਾਂ | ਰੇਂਗਂ | ਸਾਂ | ਰੇਂ | ਮਂ | ਮਂ | ਗਂ | ਰੇਂ | ਸਾਂਰੇਂ | ਸਾਂਨੀ | ਧ | – | ਪਨੀ | ਧਪ | ਮ | ਮ |
| ਪ੍ਰੇऽ | ऽऽ | ਮੁ | ਜਾ | ऽ | ਇ | ਤਉ | ऽ | ਡऽ | ਰऽ | ਪੈ | ऽ | ਤੇऽ | ਰੋऽ | ਜ | ਨੁ |
| x | | 2 | | 0 | | 3 | | x | | 2 | | 0 | | 3 | |

## ਆਸਾ

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥੧॥ ਰਹਾਉ॥
ਹਰਿ ਕੇ ਨਾਮ ਕਬੀਰ ਉਜਾਗਰ॥
ਜਨਮ ਜਨਮ ਕੇ ਕਾਟੇ ਕਾਗਰ॥੧॥
ਨਿਮਤ ਨਾਮਦੇਉ ਦੂਧੁ ਪੀਆਇਆ॥
ਤਉ ਜਗ ਜਨਮ ਸੰਕਟ ਨਹੀ ਆਇਆ॥੨॥
ਜਨ ਰਵਿਦਾਸ ਰਾਮ ਰੰਗਿ ਰਾਤਾ॥
ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥੩॥੫॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੭)*

ਰਾਗ ਆਸਾ — ਤਿੰਨ ਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | ਰੇ | ਰੇ | ਮ | ਮ | ਪ | ਪ | ਧਨੀ | ਪਧ |
| | | | | | | | | ਹ | ਰਿ | ਹ | ਰਿ | ਹ | ਰਿ | ਹऽ | ਰਿऽ |
| | | | | | | | | 0 | | | | 3 | | | |
| ਸਾਂ | ਸਾਂ | ਸਾਂ | ਸਾਂ | ਨੀਸਾਂ | ਰੇਂਸਂ | ਸਂ | – | ਨੀ | ਨੀ | ਨੀ | ਸਾਂ | ਧ | ਧ | ਪਧ | ਮ |
| ਹ | ਰਿ | ਹ | ਰਿ | ਹऽ | ਰੇऽ | ऽ | ऽ | ਹ | ਰਿ | ਸਿ | ਮ | ਰ | ਤ | ਜऽ | ਨ |
| x | | | | 2 | | | | 0 | | | | | | | |
| ਮ | ਪ | ਪ | ਧ | ਮਗ | ਰੇਗ | ਸਾ | ਸਾ | | | | | | | | |
| ਗ | ਏ | ਨਿ | ਸ | ਤऽ | ਰਿऽ | ਤ | ਰੇ | | | | | | | | |
| x | | | | 2 | | | | 0 | | | | 3 | | | |
| ਅੰਤਰਾ | | | | | | | | ਧ | ਮ | ਪ | ਧ | ਸਾਂ | - | ਸਾਂ | ਸਾਂ |
| | | | | | | | | ਹ | ਰਿ | ਕੇ | ऽ | ਨਾ | ऽ | ਮ | ਕ |
| | | | | | | | | 0 | | | | 3 | | | |
| ਰੇਂ | – | ਰੇਂ | ਰੇਂ | ਸਾਂਗਾਂ | ਰੇਂਗਾਂ | ਸਾਂ | ਸਾਂ | ਸਾਂ | ਸਾਂ | ਸਾਂ | ਰੇਂ | ਨੀ | ਨੀ | ਧ | ਪ |
| ਬੀ | ऽ | ਰ | ਉ | ਜਾऽ | ऽऽ | ਗ | ਰ | ਜ | ਨ | ਮ | ਜ | ਨ | ਮ | ਕੇ | ऽ |
| x | | | | 2 | | | | | | | | 3 | | | |
| ਪ | ਧ | ਮ | – | ਪ | ਧ | ਧ | ਪ | | | | | | | | |
| ਕਾ | ऽ | ਟੇ | ऽ | ਕਾ | ऽ | ਗ | ਰ | | | | | | | | |
| x | | | | 2 | | | | | | | | | | | |

### ਆਸਾ

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥
ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥
ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥
ਕਹਿ ਰਵਿਦਾਸ ਬਾਜੀ ਜਗੁ ਭਾਈ ॥
ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥੩॥੬॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੭)*

**ਰਾਗ ਆਸਾ** **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | – | ਧ | ਪ | ਮ | ਗ | ਗ | ਰੇ | ਸਾ |
| | | | | | | | | ऽ | ਮਾ | ਟੀ | ਕੋ | ਪੁ | ਤ | ਰਾ | ऽ |
| | | | | | | | | 0 | | | | 3 | | | |
| ਸਾ | – | ਸਾ | ਸਾ | ਰੇ | ਮ | ਰੇਮ | ਪਧ | ਮਪ | ਧਧ | ਧ | ਪ | – | ਧਸਾਂ | ਨੀ | ਧ |
| ਕੈ | ऽ | ਸੇ | ਨ | ਚ | ਤੁ | ਹੈऽ | ऽऽ | ऽऽ | ਦੇਖੈ | ਦੇ | ਖੈ | ऽ | ਸੁਨੈ | ਬੋ | ਲੈ |
| x | | | | 2 | | | | 0 | | | | 3 | | | |
| ਪ | ਧ | ਮ | ਮ | ਪ | ਪ | ਰੇਮ | ਧਧ | ਮਪ | | | | | | | |
| ਦਉ | ਰਿ | ਓ | ਫਿ | ਰ | ਤੁ | ਹੈऽ | ऽऽ | ऽऽ | | | | | | | |
| x | | | | 2 | | | | 0 | | | | 3 | | | |
| **ਅੰਤਰਾ** | | | | | | | | – | ਰੇਮ | ਪ | ਧ | ਸਾਂ | ਸਾਂ | ਸਾਂ | ਸਾਂ |
| | | | | | | | | ऽ | ਜਬ | ਕ | ਛੁ | ਪਾ | ਵੈ | ਤ | ਬ |
| | | | | | | | | 0 | | | | 3 | | | |
| – | ਰੇਂਰੇਂ | ਰੇਂ | ਰੇਂ | ਸਾਂਗਾਂ | ਰੇਂਗਾਂ | ਸਾਂਨੀ | ਧ | – | ਸਾਂ | ਸਾਂ | ਸਾਂ | ਨੀ | – | ਧ | ਧ |
| ऽ | ਗਰ | ਬੁ | ਕ | ਰऽ | ਤੁऽ | ਹੈऽ | ऽ | ऽ | ਮਾ | ਇਆ | ਗ | ਈ | ऽ | ਤ | ਬ |
| x | | | | 2 | | | | 0 | | | | 3 | | | |
| ਪਧ | ਮ | ਮ | ਮ | ਮ | ਪ | ਰੇਮ | ਪਧ | ਮ | | | | | | | |
| ਰੋऽ | ਵ | ਨੁ | ਲ | ਗ | ਤੁ | ਹੈऽ | ऽऽ | ऽऽ | | | | | | | |
| x | | | | 2 | | | | 0 | | | | | | | |

# 6. ਰਾਗ ਗੂਜਰੀ

ਗੂਜਰੀ, ਇਕ ਪੁਰਾਤਨ ਅਤੇ ਅਪ੍ਰਸਿੱਧ ਰਾਗ ਹੈ। ਇਹ ਰਾਗ ਭਗਤੀ ਰਸ ਦੇ ਵਿਸ਼ੇਸ਼ ਅਨੁਕੂਲ ਹੈ। ਸੰਪੂਰਣ ਰਚਨਾ ਕਰੁਣਾ ਰਸ ਨਾਲ ਓਤਪੋਤ ਹੋਣ ਦੇ ਕਾਰਨ ਗੁਣਵੰਤਿਆਂ ਨੇ ਇਸ ਰਾਗ ਦੀ ਪ੍ਰਕਿਰਤੀ ਕਰੁਣ ਮੰਨੀ ਹੈ।

ਗੂਜਰੀ ਰਾਗ ਤੋੜੀ ਦੀ ਇਕ ਵੰਨਗੀ ਹੈ। ਵਿਦਵਾਨਾਂ ਨੇ ਇਸ ਦੇ ਨਾਟ ਚਿੱਤਰ ਦੀ ਰਚਨਾ ਤੋੜੀ ਥਾਟ ਤੋਂ ਮੰਨੀ ਹੈ। ਇਸ ਰਾਗ ਵਿਚ ਰਿਸ਼ਭ, ਗੰਧਾਰ, ਧੈਵਤ ਅਤਿ ਕੋਮਲ, ਮੱਧਿਅਮ ਤੀਬਰ ਤਰ ਪੰਚਮ ਵਰਜਿਤ ਅਤੇ ਨਿਸ਼ਾਦ ਸ਼ੁੱਧ ਲੱਗਦਾ ਹੈ। ਇਸ ਦੇ ਆਰੋਹ ਅਵਰੋਹ ਵਿਚ ਛੇ ਸੁਰਾਂ ਦੀ ਵਰਤੋਂ ਹੋਣ ਦੇ ਕਾਰਨ, ਜਾਤੀ ਸ਼ਾਡਵ-ਸ਼ਾਡਵ ਹੈ। ਇਸ ਦਾ ਵਾਦੀ ਸੁਰ ਧੈਵਤ ਹੈ। ਇਸ ਰਾਗ ਦੇ ਸੰਵਾਦੀ ਸੁਰ ਬਾਰੇ ਗੁਣੀ ਲੋਕਾਂ ਵਿਚ ਕੁਝ ਵਿਤਕਰਾ ਹੈ। ਕੁਝ ਕਲਾਕਾਰ ਇਸ ਦਾ ਸੰਵਾਦੀ ਰਿਸ਼ਭ ਮੰਨਦੇ ਹਨ ਅਤੇ ਕੁਝ ਗੰਧਾਰ। ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਸਭਨਾਂ ਦੇ ਉਦਾਹਰਣ ਮੰਨਣ ਯੋਗ ਹਨ ਪਰ ਬਹੁ ਸੰਖਿਆ ਵਿਚ ਗੁਣੀਜਨ ਇਸ ਦਾ ਸੰਵਾਦੀ ਰਿਸ਼ਭ ਹੀ ਮੰਨਦੇ ਹਨ। ਇਸ ਰਾਗ ਦੇ ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਹੈ। ਅਰਥਾਤ ਦਿਨ ਦੇ ਦੂਜੇ ਪਹਿਰ ਵਿਚ ਗਾਇਆ ਵਜਾਇਆ ਜਾਂਦਾ ਹੈ। ਧੈਵਤ ਵਾਦੀ ਹੋਣ ਦੇ ਕਾਰਨ ਇਹ ਉਤਰਾਂਗ ਵਾਦੀ ਰਾਗ ਹੈ। ਕੁਝ ਵਿਦਵਾਨ ਇਸ ਨੂੰ ਪੂਰਵਾਂਗ ਪ੍ਰਧਾਨ ਰਾਗ ਮੰਨਦੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ "ਰੇ ਗੁ, ਰੇ ਗੁ, ਰੇ, ਸਾ" ਇਤਨੀ ਸੁਰਾਵਲੀ ਤੋਂ ਹੀ ਇਸ ਰਾਗ ਦਾ ਪੂਰਣ ਸਰੂਪ ਸਥਾਪਤ ਹੋ ਜਾਂਦਾ ਹੈ। ਪਰੰਤੂ ਪ੍ਰਚਾਰ ਵਿਚ ਇਸ ਨੂੰ ਉਤਰਾਂਗ ਵਾਦੀ ਰਾਗ ਹੀ ਮੰਨਣ ਦੀ ਪ੍ਰਥਾ ਹੈ। ਇਸ ਰਾਗ ਦੇ ਆਧਾਰ ਸਤੰਭ ਪੂਰਵਾਂਗ ਵਿਚ ਰਿਸ਼ਭ ਗੰਧਾਰ ਅਤੇ ਉਤਰਾਂਗ ਵਿਚ ਧੈਵਤ ਨਿਸ਼ਾਦ ਹਨ। ਇਸ ਰਾਗ ਦਾ ਪ੍ਰਸਤਾਰ ਕਰਨ ਸਮੇਂ ਰਿਸ਼ਭ, ਗੰਧਾਰ ਧੈਵਤ ਅਤੇ ਤਾਰ ਸ਼ਡਜ ਤੇ ਵਿਸ਼ੇਸ਼ ਤੌਰ ਤੇ ਨਿਆਸ ਕੀਤਾ ਜਾਂਦਾ ਹੈ। ਕੁਝ ਗਾਇਕ ਸੌਖ ਨੂੰ ਮੁਖ ਰੱਖ ਕੇ ਇਸ ਰਾਗ ਦਾ ਆਰੰਭ "ਨ਼ੀ ਰੇ ਗੁ" ਸੁਰਾਵਲੀ ਦੁਆਰਾ ਕਰਦੇ ਹਨ। ਸ਼ਡਜ ਵਿਚ ਪ੍ਰਵੇਸ਼ ਕਰਨ ਵੇਲੇ ਬਹੁਤ ਕਰਕੇ ਨਿਸ਼ਾਦ ਸੁਰ ਟਾਲਿਆ ਜਾਂਦਾ ਹੈ। ਜਿਵੇਂ : ਮ ਧੁ ਸਾਂ ਜਾਂ ਮ ਧੁ ਨ਼ੀ ਮ ਧੁ ਸਾ। ਨਿਸ਼ਾਦ ਸੁਰ ਦਾ ਇਸ ਤਰ੍ਹਾਂ ਤਿਆਗ ਕਰਨ ਤੋਂ ਗੂਜਰੀ ਰਾਗ ਦੇ ਰੂਪ ਵਿਚ ਇਕ ਅਨੋਖਾ ਨਿਖਾਰ ਆ ਜਾਂਦਾ ਹੈ।

ਕਈ ਗ੍ਰੰਥਕਾਰ ਇਸ ਰਾਗ ਦਾ ਗ੍ਰਹ ਸੁਰ (ਆਰੰਭਕ ਸੁਰ) ਧੈਵਤ ਮੰਨਦੇ ਹਨ। ਪਰੰਤੂ ਵਰਤਮਾਨ ਕਾਲ ਵਿਚ ਗ੍ਰਹ ਸੁਰ ਬਾਰੇ ਕੋਈ ਕਰੜੇ ਨਿਯਮ ਪ੍ਰਚਲਿਤ ਨਹੀਂ ਹਨ, ਇਸ ਲਈ ਕਲਾਕਾਰ ਆਪਣੀ ਕਲਪਨਾ ਅਤੇ ਸਿਰਜਨਾਤਮਕ ਯੋਗਤਾ ਅਨੁਸਾਰ ਇਸ ਦੇ ਸਬੰਧ ਵਿਚ ਥੋੜ੍ਹੀ ਬਹੁਤ ਖੁਲ੍ਹ ਮਾਣ ਲੈਂਦੇ ਹਨ। ਆਧੁਨਿਕ ਸਮੇਂ ਵਧੇਰੇ ਬਲ, ਰਾਗ ਦੀ

ਸ਼ੁੱਧਤਾ ਅਤੇ ਸੁੰਦਰਤਾ ਸਥਿਰ ਰੱਖਣ ਵੱਲ ਦਿੱਤਾ ਜਾਂਦਾ ਹੈ।

ਕੁਝ ਲੇਖਕਾਂ ਨੇ ਗੂਜਰੀ ਰਾਗ ਨੂੰ ਕਈ ਉਕਤੀਆਂ ਜੁਗਤੀਆਂ ਦੁਆਰਾ 'ਰਾਗਣੀ' ਸਿੱਧ ਕਰਨ ਦਾ ਯਤਨ ਕੀਤਾ ਹੈ। ਉਨ੍ਹਾਂ ਵਿਚੋਂ ਕਿਸੇ ਨੇ ਗੂਜਰੀ ਦੀਪਕ ਦੇ, ਕਿਸੇ ਨੇ ਭੈਰਵ ਦੇ, ਕਿਸੇ ਨੇ ਮਾਲਕੌਂਸ ਦੇ ਅਤੇ ਕਿਸੇ ਨੇ ਇਸ ਨੂੰ ਪੰਚਮ ਰਾਗ ਦੇ ਲੜ ਲਾਇਆ ਹੈ। ਪਰੰਤੂ ਗੁਰਮਤਿ ਸੰਗੀਤ ਪੱਧਤੀ ਦੇ ਪ੍ਰਮਾਣਕ ਅਤੇ ਆਧਾਰ ਗ੍ਰੰਥ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਇਸ ਨੂੰ "ਰਾਗ ਗੂਜਰੀ" ਆਖ ਕੇ ਹੀ ਨਿਵਾਜਿਆ ਗਿਆ ਹੈ।

ਆਰੋਹ : ਸਾ ਰੇ ਗੁ, ਮੰ ਧੁ ਨੀ ਸਾਂ।

ਅਵਰੋਹ : ਸਾਂ ਨੀ ਧੁ, ਮੰ ਗੁ, ਰੇ ਗੁ, ਰੇ ਸਾ।

ਮੁੱਖ ਅੰਗ : ਰੇ ਗੁ, ਮੰ ਧੁ, ਨੀ ਧੁ, ਮੰ ਗੁ, ਰੇ ਗ, ਰੇ, ਸਾ।

## ਰਾਗ ਗੂਜਰੀ ਸੁਰ ਵਿਸਤਾਰ

1. (ਸਾ), ਰੇ ਰੇਗੁ, ਮੰ ਰੇ ਗੁ, ਰੇ, ਸਾ (ਸਾ) ਨ਼ੀਸਾ, ਨ਼ੀ ਸਾ ਰੇ ਸਾ ਧ਼ੁ ਧ਼ੁ, ਸਾ ਸਾਰੇ ਨ਼ੀਸਾ ਰੇ ਨ਼ੀ ਧ਼ੁ, ਨ਼ੀ ਧ਼ੁ, ਮ਼ੰ ਧ਼ੁ ਸਾ, ਮ਼ੰ ਧ਼ੁ ਨ਼ੀ ਧ਼ੁ, ਮ਼ੰ ਧੁ ਮ਼ੰ ਸਾ, ਧੁ ਨ਼ੀਸਾ ਰੇ, ਰੇ ਨ਼ੀ ਧ਼ੁ ਮ਼ੰ ਧੁ ਨ਼ੀ ਮ਼ੰ ਧ਼ੁ ਸਾ, ਧੁ ਨ਼ੀ ਸਾਰੇ, ਰੇ ਸਾ, ਰੇ ਨ਼ੀ, ਧ਼ੁ ਨ਼ੀ ਧ਼ੁ ਸਾ, ਧ਼ੁ ਰੇ, ਸਾ ਰੇ ਰੇ ਗੁ, ਮੰ ਰੇ ਗ, ਰੇ ਗੁ ਰੇ ਸਾ, ਧੁ ਨ਼ੀਸਾ ਰੇ ਗੁ, ਰੇ ਗੁ ਗੁ ਰੇ ਨ਼ੀ ਧ਼ੁ ਗੁ, ਧ਼ੁ ਰੇ, ਧ਼ੁ ਗੁ, ਰੇ ਗੁ ਮੰ ਗੁ ਮੰਰੇ, ਗੁ ਰੇ, ਸਾ, ਧ਼ੁ ਨ਼ੀ ਧ਼ੁ ਸਾ, ਨ਼ੀ ਰੇ ਸਾ ਨ਼ੀ, ਧੁ ਨ਼ੀਸਾ ਨ਼ੀ ਸਾਰੇ ਗੁ ਰੇ ਗੁ, ਸਾ ਰੇ ਗੁ ਮੰ ਰੇ ਗ, ਰੇ, ਸਾ, ਸਾ ਰੇ ਗੁ ਸਾ ਰੇ ਗੁ ਸਾ, ਰੇ ਨ਼ੀ ਧ਼ੁ, ਮ਼ੰ ਧ਼ੁ ਸਾ।
2. ਸਾ ਰੇ ਗੁ, ਰੇ ਗੁ, ਸਾ ਰੇ ਗੁ ਮੰ ਰੇ ਗੁ, ਰੇ, ਸਾ, ਸਾਰੇ ਗੁ ਮੰ ਧੁ, ਧੁ ਨ਼ੀ ਧ਼ੁ ਸਾ ਨ਼ੀਰੇ ਸਾ ਰੇ ਗੁ, ਗੁ ਮੰ ਧੁ, ਗੁ ਰੇ ਮੰ ਗੁ ਧੁ ਮੰ ਧੁ, ਨੀ ਧੁ, ਮੰ ਗੁ, ਮੰ ਰੇ, ਰੇ ਗੁ ਗੁ ਮੰ ਧ, ਗੁ ਮੰ ਧੁ ਨੀ ਮੰ ਧੁ ਮੰਨੀ ਨੀਧੁ, ਮੰ ਧੁ, ਮੰ ਗੁ ਰੇ ਗੁ ਰੇ ਸਾ, ਸਾਰੇ ਗੁ ਸਾ ਰੇ ਗੁ ਸਾ, ਰੇ ਗੁ ਮੰ ਗੁ ਰੇ ਗੁ ਮੰ ਰੇ, ਗੁ ਮੰ ਧੁ ਮੰ ਗੁ ਮੰ ਨੀ ਧੁ, ਮੰ ਨੀ ਨੀ ਧੁ, ਨੀ ਧੁ ਮੰ ਧੁ, ਮੰ ਧੁ ਮੰ ਗੁ, ਮੰ ਰੇ, ਗੁ ਰੇ, ਸਾ।
3. ਸਾ ਰੇ ਗੁ ਮੰ ਧੁ ਨੀ ਮੰ ਧੁ ਸਾਂ, ਨੀਸਾਂ ਨੀਸਾਂ ਨੀਸਾਂ ਰੇਂ ਸਾਂਧੁ, ਮੰ ਧੁ ਨੀ ਮੰ ਧੁ ਸਾਂ, ਧੁ ਨੀਰੇਂ ਨੀਧੁ, ਮੰ ਧੁ ਸਾਂ, ਸਾਂ ਰੇਂ ਨੀ ਸਾਂ ਨੀਧੁ, ਮੰ ਧੁ ਮੰ ਨੀ ਧੁ ਸਾਂ, ਧੁ ਨੀਸਾਂ ਰੇਂ, ਧੁ ਰੇਂ ਰੇਂ ਸਾਂ, ਰੇਂ ਨੀਧੁ, ਮੰ ਧੁ ਮੰ ਸਾਂ, ਧੁ ਨੀਸਾਂ ਰੇਂ ਗੁਂ, ਰੇਂ ਗੁਂ ਸਾਂ, ਧੁ ਨੀਸਾਂ ਨੀਸਾਂ ਰੇਂ ਗੁਂ ਰੇਂ ਗੁਂ, ਰੇਂ ਗੁਂ ਰੇਂ ਗੁਂ ਸਾਂ ਰੇਂ ਸਾਂ, ਰੇਂ ਨੀਸਾਂ ਨੀਸਾਂ ਧੁ, ਧੁ ਨੀਸਾਂ ਰੇਂ ਗੁਂ ਰੇਂ ਸਾਂ, ਸਾਂ ਰੇਂ ਗੁਂ, ਰੇਂ ਗੁਂ, ਮੰ ਰੇਂ ਗੁਂ ਮੰ ਗੁਂ ਗੁਂ ਰੇਂ, ਰੇਂ ਗੁਂ ਸਾਂ, ਰੇਂ ਨੀਧੁ, ਨੀਧੁ, ਮੰ ਧੁ ਮੰ ਗੁ ਰੇ ਮੰ ਰੇ ਗੁ, ਰੇ ਗੁ ਰੇ, ਸਾ।

## ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩॥

ੴ ਸਤਿਗੁਰ ਪ੍ਰਸਾਦਿ॥

ਦੂਧੁ ਤ ਬਛਰੈ ਥਨਹੁ ਬਿਟਾਰਿਓ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥
ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ ਰਹਾਉ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥
ਧੂਪ ਦੀਪ ਨਈਬੇਦਹਿ ਬਾਸਾ॥
ਕੈਸੇ ਪੂਜ ਕਰਹਿ ਤੇਰੀ ਦਾਸਾ॥੩॥
ਤਨੁ ਮਨੁ ਅਰਪਉ ਪੂਜ ਚਰਾਵਉ॥
ਗੁਰ ਪਰਸਾਦਿ ਨਿਰੰਜਨੁ ਪਾਵਉ॥੪॥
ਪੂਜਾ ਅਰਚਾ ਆਹਿ ਨ ਤੋਰੀ॥
ਕਹਿ ਰਵਿਦਾਸ ਕਵਨ ਗਤਿ ਮੋਰੀ॥੫॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੫)*

**ਰਾਗ ਗੂਜਰੀ** **ਤ੍ਰਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | ਮ' | ਧੁ | ਮ'ਧੁ | ਨੀਸਾਂ | ਨੀ | ਧੁ | ਮ'ਨੀ | ਧੁਮ' | ਗੁ | ਰੇ | ਗੁ | ਰੇ | ਨ਼ੀ | ਸਾ |
| | | ਮਾ | ਈ | ਗੋਂऽ | ऽऽ | ਬਿੰ | ਦ | ਪੂऽ | ऽऽ | ਜਾ | ਕ | ਹਾ | ਲੈ | ऽ | ਚ |
| | | | | 2 | | | | 0 | | | | 3 | | | |
| ਧੁ | ਧੁ | ਮ' | ਧੁ | ਮ'ਧੁ | ਨੀਸਾਂ | ਨੀ | ਧੁ | ਮ'ਨੀ | ਧੁਮ' | ਗੁ | ਰੇ | ਗੁ | ਰੇ | ਨ਼ੀ | ਸਾ |
| ਰਾ | ਵਉ | ਮਾ | ਈ | ਗੋਂऽ | ऽऽ | ਬਿੰ | ਦ | ਪੂऽ | ऽऽ | ਜਾ | ਕ | ਹਾ | ਲੈ | ऽ | ਚ |
| x | | | | 2 | | | | 0 | | | | 3 | | | |
| ਧੁ | - | ਮ' | ਗੁ | ਰੇ | ਗੁ | ਰੇ | ਸਾ | ਨ਼ੀਸਾ | ਰੇਨ਼ੀ | ਧ਼ੁ | ਧ਼ੁ | ਗੁ | - | ਰੇ | ਗੁ |
| ਰਾ | ऽ | ਵਉ | ऽ | ਅ | ਵ | ਰੁ | ਨ | ਫੂऽ | ऽऽ | ਲੁ | ਅ | ਨੂ | ऽ | ਪੁ | ਨ |
| x | | | | 2 | | | | 0 | | | | 3 | | | |
| ਰੇ | ਸਾ | | | | | | | | | | | | | | |
| ਪਾ | ਵਉ | | | | | | | | | | | | | | |
| x | | | | | | | | | | | | | | | |
| **ਅੰਤਰਾ** | | | | ਮ' | - | ਗੁ | ਗੁ | ਮ' | ਧੁ | ਮ'ਧੁ | ਨੀਸਾਂ | ਸਾਂ | ਸਾਂ | ਸਾਂ | ਸਾਂ |
| | | | | ਦੂ | ऽ | ਧੁ | ਤ | ਬ | ਛ | ਰੈऽ | ऽऽ | ਥ | ਨ | ਹੁ | ਬਿ |
| | | | | 2 | | | | 0 | | | | 3 | | | |
| ਸਾਂ | ਰੇਂ | ਸਾਂ | - | ਧੁ | - | ਨੀ | ਨੀ | ਸਾਂ | ਸਾਂ | ਸਾਂਰੇਂ | ਗੁਂ | ਰੇਂਗੁਂ | ਰੇਂਸਾਂ | ਨੀ | ਧੁ |
| ਟਾ | ऽ | ਰਿਓ | ऽ | ਫੂ | ऽ | ਲੁ | ਭ | ਵ | ਰਿ | ਜऽ | ਲੁ | ਮੀऽ | ऽऽ | ਨਿ | ਬਿ |
| x | | | | 2 | | | | 0 | | | | 3 | | | |
| ਮ'ਧੁ | ਮ'ਗੁ | | | | | | | | | | | | | | |
| ਗਾऽ | ਰਿਓ | | | | | | | | | | | | | | |
| x | | | | | | | | | | | | | | | |

# 7. ਰਾਗ ਸੋਰਠਿ

ਨਾਦ ਸ਼ਾਸਤਰ ਵਿਗਿਆਨੀਆਂ ਨੇ ਸੋਰਠ ਰਾਗ ਦੀ ਰਚਨਾ ਖਮਾਜ ਥਾਟ ਤੋਂ ਮੰਨੀ ਹੈ। ਇਸ ਵਿਚ ਨਿਸ਼ਾਦ ਦੋਵੇਂ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਨਿਸ਼ਾਦ ਸ਼ੁੱਧ ਅਤੇ ਅਵਰੋਹ ਵਿਚ ਨਿਸ਼ਾਦ ਕੋਮਲ ਵਰਤਿਆ ਜਾਂਦਾ ਹੈ। ਵਿਦਵਾਨਾਂ ਨੇ ਇਸ ਰਾਗ ਦਾ ਗ੍ਰਹ ਸੁਰ ਮਧਿਅਮ ਅਤੇ ਨਿਆਸ ਸੁਰ ਰਿਸ਼ਭ ਮੰਨਿਆ ਹੈ। ਇਸ ਰਾਗ ਵਿਚ ਗੰਧਾਰ ਸੁਰ ਦਾ ਪ੍ਰਯੋਗ ਗੁਪਤ ਢੰਗ ਨਾਲ ਕਰਨਾ ਚਾਹੀਦਾ ਹੈ। ਕੁਝ ਕਲਾਕਾਰ ਇਸ ਰਾਗ ਵਿਚ ਕੋਮਲ ਗੰਧਾਰ ਦੀ ਵਰਤੋਂ ਰੇ *ਗੁ ਸਾ ਰੇ, ਮ ਪ ਨੀ* ਦੇ ਰੂਪ ਵਿਚ ਕਰਦੇ ਹਨ, ਪਰ ਰਾਗ ਧਰਮ ਅਨੁਸਾਰ ਸ਼ੁੱਧ ਗੰਧਾਰ ਮਧਿਅਮ ਤੋਂ ਪਰਤਣ ਵੇਲੇ ਕੇਵਲ ਮੀਂਡ ਦੇ ਸਹਾਰੇ ਲੈਣਾ ਉੱਚਿਤ ਹੈ।

ਇਸ ਰਾਗ ਦੇ ਚੜ੍ਹਾ ਵੇਲੇ ਗੰਧਾਰ ਅਤੇ ਧੈਵਤ ਸੁਰ ਵਰਜਿਤ ਹਨ। ਇਸ ਲਈ ਇਸ ਦੀ ਜਾਤੀ ਔੜਵ-ਸ਼ਾੜਵ ਹੈ। ਇਹ ਪੂਰਵਾਂਗ ਵਾਦੀ ਰਾਗ ਹੈ। ਇਸ ਕਾਰਨ ਇਸ ਨੂੰ ਰਾਤ ਦੇ ਦੂਜੇ ਪਹਿਰ ਵਿਚ ਗਾਉਣ ਦੀ ਪ੍ਰਥਾ ਹੈ। ਸੋਰਠਿ ਗੰਭੀਰ ਪ੍ਰਕਿਰਤੀ ਦਾ ਰਾਗ ਹੈ। ਇਸ ਦੀ ਰੂਪ-ਰੇਖਾ ਉਘਾੜਣ ਵਿਚ ਰੇਂ *ਨ̲ੀ ਧ, ਮ ਪ ਧ ਮ* ਰੇ ਸੁਰ ਸੰਗਤਿ ਬਹੁਤ ਸਹਾਇਤਾ ਕਰਦੀ ਹੈ। ਇਸ ਦਾ ਵਾਦੀ ਰਿਸ਼ਭ ਅਤੇ ਸੰਵਾਦੀ ਧੈਵਤ ਹੈ।

ਆਰੋਹ : ਸਾ ᵐਰੇ, ਮ ਪ, ਨੀ ਸਾਂ।
ਅਵਰੋਹ : ਰੇਂ, ਨ̲ੀ ਧ, ਮ ਪ ਧ ਮ ਰੇ, ਨ̣ੀ ਸਾ।
ਮੁੱਖ ਅੰਗ : ਸਾ, ਮਰੇ, ਮ ਪ ਧ, ਮ ਰੇ, ਨ̣ੀ ਸਾ।

### ਰਾਗ ਸੋਰਠਿ ਸੁਰ ਵਿਸਤਾਰ

1. (ਸਾ), ਨ̣ੀ ਨ̣ੀ ਸਾ, ਨ̣ੀਸਾ ਰੇ, ਨ̣ੀ ਸਾ ਰੇ ਮ ਰੇ, ਸਾਰੇ ਨ̣ੀ ਨ̣ੀ ਸਾ, ਨ̣ੀ ਸਾ ਨ̣ੀ ਸਾਰੇ ਨ̣̲ੀ ਧ̣ ਪ̣, ਮ̣ ਪ̣ ਨ̣̲ੀ ਧ̣ ਪ̣, ਧ̣, ਮ̣ ਰੇ̣, ਰੇ̣ ਮ̣ ਪ̣ ਧ̣ ਪ̣ ਨ̣̲ੀ ਧ̣ ਪ̣ ਧ̣ ਮ̣ ਰੇ̣, ਰੇ̣ ਮ̣ ਪ̣ ਧ̣ ਮ̣ ਪ̣ ਨ̣ੀ ਨ̣ੀ ਸਾ, ਨ̣ੀਸਾ ਰੇ ਨ̣ੀਸਾ ਰੇ ਨ̣̲ੀ ਧ̣ ਪ̣, ਪ̣ ਧ̣ ਮ̣ ਪ̣ ਨ̣ੀ ਨ̣ੀ ਸਾ, ਪ̣ ਧ̣ ਮ̣ ਪ̣ ਨ̣ੀ ਸਾ ਰੇ, ਨ̣ੀ ਸਾ ਰੇ ਮ ਰੇ, ਨ̣ੀਸਾ ਰੇ ਮ ਪ ਮ ਰੇ, ਮ ਰੇ, ਸਾ ਰੇ ਨ̣ੀ ਨ̣ੀ ਸਾ।
2. ਨ̣ੀ ਸਾ ਰੇ ਮ ਪ, ਪ, ਪ, ਰੇ ਮ ਪ ਧ ਮ ਪ ਧ ਮ ਰੇ, ਨ̣ੀ ਸਾ ਰੇ ਮ ਪ, ਰੇ ਮ ਮ ਪ ਪ ਧ, ਮ ਰੇ, ਰੇ ਮ ਪ ਨ̲ੀ ਧ ਪ, ਮ ਪ ਨ̲ੀ ਧ ਪ, ਪ ਧ, ਮ ਰੇ, ਰੇ ਮ ਪ ਧ ਮ ਪ ਨੀ ਨੀ, ਸਾਂ, ਨੀ ਸਾਂ ਰੇਂ ਨ̲ੀ ਧ, ਪ ਧ ਮ ਪ ਨੀ ਨੀਸਾਂ, ਪ ਧ ਮ ਪ ਨੀ ਸਾਂ ਰੇਂ ਨ̲ੀ ਧ ਪ, ਪ ਧ, ਮ ਰੇ, ਪ ਮ ਰੇ, ਨ̣ੀ ਨ̣ੀ ਸਾ।
3. ਮ ਰੇ, ਮ ਪ ਨੀ ਨੀ, ਨੀ ਸਾਂ ਨੀ ਸਾਂ, ਪਨੀ ਸਾਂ ਰੇਂ ਨੀਸਾਂ, ਪਨ̣ੀ ਸਾਂ ਰੇਂ ਨੀ ਸਾਂ ਪ ਧ ਮ ਪ

ਨੀ ਨੀ ਸਾਂ, ਨ਼ੀ ਸਾ ਰੇ ਮ ਪ ਨੀ ਸਾਂ ਰੇਂ, ਰੇਂਰੇਂ, ਨੀ ਸਾਂ ਰੇਂ ਨੀ ਧ ਪ, ਮ ਪ ਨੀ ਨੀ ਸਾਂ, ਨੀ ਸਾਂ ਰੇਂ, ਨੀ ਸਾਂ ਮਂ ਰੇਂ, ਨੀ ਸਾਂ ਰੇਂ ਮਂ ਮਂ ਰੇਂ, ਨੀ ਸਾਂ ਰੇਂ ਮਂ ਪਂ, ਮਂ ਪਂ ਧਂ ਮਂ ਰੇਂ, ਪਂ ਮਂ ਰੇਂ, ਨੀ ਨੀ ਸਾਂ, ਨੀਸਾਂ ਰੇਂ ਨੀ ਧ ਪ, ਪ ਧ, ਮ ਰੇ, ਮ ਰੇ, ਸਾ ਰੇ ਨ਼ੀ ਨ਼ੀ ਸਾ।

## ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ
### ੴ ਸਤਿਗੁਰ ਪ੍ਰਸਾਦਿ॥

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥
ਅਨਲ ਅਗਮ ਜੈਸੇ ਲਹਿਰ ਮਇ ਓਦਧਿ
ਜਲ ਕੇਵਲ ਜਲ ਮਾਂਹੀ॥੧॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ॥
ਜੈਸਾ ਮਾਨੀਐ ਹੋਇ ਨ ਤੈਸਾ॥੧॥ ਰਹਾਉ॥
ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥੨॥
ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥੩॥
ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੭)*

**ਰਾਗ ਸੋਰਠਿ** — **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | | | | | ਮ | ਰੇ | ਮ | ਪ |
| | | | | | | | | | | | | ਮਾ | ਧ | ਵੇ | ऽ |
| | | | | | | | | | | | | 3 | | | |
| ਨੀ | – | ਸਾਂ | ਸਾਂ | ਪਨੀ | ਸਾਂਰੇਂ | ਸਾਂ | ਰੇਂ | ਨ਼ੀਧ | ਪਧ | ਮ | ਰੇ | ਮ | ਰੇ | ਮ | ਪ |
| ਕਿਆ | ऽ | ऽ | ਕ | ਹੀ | ਐऽ | ऽऽ | ਭ੍ਰ | ਮੁ | ਐऽ | ऽऽ | ਸਾ | ऽ | ਜੈ | ऽਸਾ | ऽ |
| x | | | | 2 | | | | 0 | | | | 3 | | | |
| ਰੇਮ | ਪਨ਼ੀ | ਧ | ਪ | ਧ | ਮ | ਮ | ਰੇ | ਸਾ | ਰੇ | ਨ਼ੀ | ਸਾ | | | | |
| ਮਾऽ | ऽऽ | ਨੀ | ਐ | ऽ | ਹੋ | ਇ | ਨ | ਤੈ | ऽ | ਸਾ | ऽ | | | | |
| x | | | | 2 | | | | 0 | | | | | | | |
| **ਅੰਤਰਾ** | | | | | | | | | | | | ਮ | ਰੇ | ਮ | ਪ |
| | | | | | | | | | | | | ਜ | ਬ | ਹ | ਮ |
| | | | | | | | | | | | | 3 | | | |
| ਨੀ | – | ਨੀ | – | ਸਾਂ | ਸਾਂ | ਸਾਂ | – | ਸਾਂਰੇਂ | ਨੀ | ਸਾਂ | – | – | ਨੀ | ਨੀ | ਨੀ |
| ਹੋ | ऽ | ਤੇ | ऽ | ਤ਼ | ਬ | ਤੂ | ऽ | ਨਾऽ | ऽ | ਹੀ | ऽ | ऽ | ਅ | ਬ | ਤੂ |
| x | | | | 2 | | | | 0 | | | | 3 | | | |
| ਸਾਂ | ਨੀ | ਸਾਂ | – | ਪਨੀ | ਸਾਂਰੇਂ | ਸਾਂ | ਰੇਂ | ਨ਼ੀ | – | ਧ | ਪ | – | ਮਪ | ਨੀ | ਸਾਂ |
| ਹੀ | ऽ | ਮੈ | ऽ | ਨਾऽ | ऽऽ | ऽ | ऽ | ਹੀ | ऽ | ऽ | ऽ | ऽ | ਅਨ | ਲ | ਅ |
| x | | | | 2 | | | | 0 | | | | 3 | | | |
| ਰੇਂ | ਮਂ | ਮਂ | ਰੇਂ | – | ਨੀਨੀ | ਨੀ | ਨੀ | ਸਾਂ | ਨੀ | ਸਾਂ | ਸਾਂ | – | ਨੀ | ਨੀ | ਨੀ |
| ਗ | ਮ | ਜੈ | ਸੇ | ऽ | ਲਹਿ | ਰ | ਮ | ਇਓ | ऽ | ਦ | ਧਿ | ऽ | ਜ | ਲ | ਕੇ |
| x | | | | 2 | | | | 0 | | | | 3 | | | |
| ਸਾਂ | ਨੀ | ਸਾਂ | ਸਾਂ | ਪਧ | ਮਪ | ਨੀਸਾਂ | ਰੇਂਰੇਂ | ਨ਼ੀਧ | ਪਧ | ਮਮ | ਰੇਸਾ | ਨ਼ੀਸਾ | ਮਰੇ | ਮ | ਪ |
| ਵ | ਲ | ਜ | ਲ | ਮਾਂ | ऽऽ | ऽऽ | ऽऽ | ਹੀऽ | ऽऽ | ऽऽ | ऽऽ | ऽऽ | ਮਾ | ਧ | ਵੇ |
| x | | | | 2 | | | | 0 | | | | 3 | | | |

**ਸੋਰਠਿ**

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੈ ਤੁਮ ਆਰਾਧੇ॥੧॥
ਮਾਧਵੇ ਜਾਨਤ ਹਹੁ ਜੈਸੀ ਤੈਸੀ॥
ਅਬ ਕਹਾ ਕਰਹੁਗੇ ਐਸੀ॥੧॥ ਰਹਾਉ॥
ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥੨॥
ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥
ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ॥੩॥
ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ॥
ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ॥੪॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੮)*

**ਰਾਗ ਸੋਰਠਿ** ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | | | | | ਮ | ਰੇ | ਮ | ਪ |
| | | | | | | | | | | | | ਮਾ | ਧ | ਵੇ | ऽ |
| | | | | | | | | | | | | 3 | | | |
| ਨੀ | – | ਸਾਂ | ਰੇਂ | ਨ਼ੀ | ਧ | ਮ | ਪ | ਨ਼ੀ | ਧ | ਪ | – | – | – | ਪ | ਪ |
| ਜਾ | ऽ | ਨ | ਤ | ਹ | ਹੁ | ਜੈ | ਸੀ | ਤੈ | ऽ | ਸੀ | ऽ | ऽ | ऽ | ਅ | ਬ |
| x | | | | 2 | | | | 0 | | | | 3 | | | |
| ਪਧ | ਪਧ | ਮ | ਮਮ | ਮ | ਮਰੇ | ਨ਼ੀ | ਸਾ | ਨ਼ੀਸਾ | ਰੇਮ | ਮ | ਰੇ | | | | |
| ਕऽ | ਹਾऽ | ऽ | ਕਰ | ਹੁ | ऽऽ | ਗੇ | ऽ | ਐऽ | ऽऽ | ਸੀ | ऽ | | | | |
| x | | | | 2 | | | | 0 | | | | | | | |
| **ਅੰਤਰਾ** | | | | | | | | | | | | ਮ | ਰੇ | ਮ | ਪ |
| | | | | | | | | | | | | ਜਉ | ऽ | ਹ | ਮ |
| | | | | | | | | | | | | 3 | | | |
| ਨੀ | – | ਨੀ | – | ਸਾਂ | – | ਨੀ | ਸਾਂ | – | ਨੀ | ਸਾਂ | ਸਾਂ | ਨੀ | – | ਨੀ | ਨੀ |
| ਬਾਂ | ऽ | ਧੇ | ऽ | ਮੋ | ऽ | ਹ | ਫਾ | ऽ | ਸ | ਹ | ਮ | ਪ੍ਰੇ | ऽ | ਮ | ਬ |
| x | | | | 2 | | | | 0 | | | | 3 | | | |
| ਸਾਂ | ਨੀ | ਸਾਂ | ਸਾਂ | ਪਨੀ | ਸਾਂਰੇਂ | ਸਾਂ | ਰੇਂ | ਨ਼ੀ | ਧ | ਪ | – | ਪ | ਧ | ਮ | ਪ |
| ਧ | ਨਿ | ਤੁ | ਮ | ਬਾऽ | ऽऽ | ऽ | ऽ | ਧੇ | ऽ | ऽ | ऽ | ਅ | ਪ | ਨੇ | ਛੂ |
| x | | | | 2 | | | | 0 | | | | 3 | | | |
| ਨੀ | ਨੀ | ਸਾਂ | – | ਰੇਂ | ਪਂ | ਪਂ | ਮਂ | ਮਂ | ਰੇਂ | ਨੀ | ਸਾਂ | ਨੀ | – | ਨੀ | – |
| ਟ | ਨ | ਕੇ | ऽ | ਜ | ਤ | ਨੁ | ਕ | ਰ | ਹੁ | ਹ | ਮ | ਛੂ | ऽ | ਟੈ | ऽ |
| x | | | | 2 | | | | 0 | | | | 3 | | | |
| ਸਾਂ | ਨੀ | ਸਾਂ | – | ਰੇਂਸਾ | ਨੀਸਾਂ | ਨ਼ੀਧ | ਪਧ | ਮਪ | ਧਪ | ਮਮ | ਰੇਸਾ | | | | |
| ਤੁ | ਮ | ਆ | ऽ | ਰਾऽ | ऽऽ | ऽऽ | ऽऽ | ਧੇऽ | ऽऽ | ऽऽ | ऽऽ | | | | |

## ਸੋਰਠਿ

ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥੧॥
ਨ ਬੀਚਾਰਿਓ ਰਾਜਾ ਰਾਮ ਕੋ ਰਸੁ॥
ਜਿਹ ਰਸ ਅਨ ਰਸ ਬੀਸਰਿ ਜਾਹੀ॥੧॥ ਰਹਾਉ॥
ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ॥
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ॥੨॥
ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥
ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ॥੩॥੩॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੮)*

ਰਾਗ ਸੋਰਠਿ ਰੂਪਕ ਤਾਲ

| | | | | | | | | | | | | | |
|---|---|---|---|---|---|---|---|---|---|---|---|---|---|
| ਸਥਾਈ | | | | | | | | | | | | | |
| ਨੀ | ਨੀ | ਸਾਂ | ਨੀ | ਸਾਂ | ਸਾਂ | ਸਾਂ | ਪਨੀ | ਸਾਂਰੇਂ | ਸਾਂਰੇਂ | ਨੀ̲ | ਧ | ਮ | ਪ |
| ਨ | ਬੀ | ਚਾ | ऽ | ਰਿਓ | ਰਾ | ਜਾ | ਰਾऽ | ऽऽ | ਮऽ | ਕੋ | ऽ | ਰ | ਸੁ |
| x | | | 2 | | 3 | | x | | | 2 | | 3 | |
| ਨੀ̲ਨੀ̲ | ਧ | ਪ | ਮ | ਪ | ਧ | ਧ | ਮ | ਮ | ਮਰੇ | ਸਾ | ਰੇ | ਨ਼ੀ | ਸਾ |
| ਜਿਹ | ਰ | ਸ | ਅ | ਨ | ਰ | ਸ | ਬੀ | ਸ | ਰਿऽ | ਜਾ | ऽ | ਹੀ | ऽ |
| x | | | 2 | | 3 | | x | | | 2 | | 3 | |
| ਅੰਤਰਾ | | | | | | | | | | | | | |
| ਮ | ਮ | ਮ | ਪ | ਪ | ਨੀ | – | ਸਾਂ | ਸਾਂ | ਨੀਨੀ | ਸਾਂ | – | ਸਾਂ | – |
| ਦੁ | ਲ | ਭ | ਜ | ਨ | ਮੁ | ऽ | ਪੁੰ | ਨ | ਫਲ | ਪਾ | ऽ | ਇਓ | ऽ |
| x | | | 2 | | 3 | | x | | | 2 | | 3 | |
| ਪ | ਧ | ਮ | ਪਨੀ | ਸਾਂਰੇਂ | ਸਾਂ | ਰੇਂ | ਰੇਂਸਾਂ | ਨੀਸਾਂ | ਰੇਂ | ਸਾਂਨੀ | ਸਾਂਨੀ | ਧ | ਪ |
| ਬਿ | ਰ | ਥਾ | ਜਾऽ | ਤऽ | ਅ | ਬਿ | ਬੇऽ | ऽऽ | ऽ | ਕੈ | ऽ | ऽ | ऽ |
| x | | | 2 | | 3 | | x | | | 2 | | 3 | |
| ਪਧ | ਮ | ਪ | ਨੀ | ਨੀ | ਸਾਂ | ਸਾਂ | ਰੇਂ | ਰੇਂ | ਮਂ | ਮਂ | ਰੇਂ | ਨੀ | ਸਾਂ |
| ਰਾऽ | ਜੇ | ऽ | ਇੰ | ਦ੍ਰ | ਸ | ਮ | ਸ | ਰਿ | ਗ੍ਰਿਹ | ਆ | ऽ | ਸ | ਨ |
| x | | | 2 | | 3 | | x | | | 2 | | 3 | |
| ਨੀਨੀ | ਨੀ | ਨੀ | ਸਾਂ | ਨੀ | ਸਾਂ | ਸਾਂ | ਪਨੀ | ਸਾਂਰੇ | ਸਾਂਰੇ | ਨੀ̲ਧ | ਪਧ | ਮਮ | ਰੇਸਾ |
| ਬਿਨੁ | ਹ | ਰਿ | ਭ | ਗ | ਤਿ | ਕ | ਹਹੁ | ऽऽ | ਕਿਹ | ਲੇऽ | ऽऽ | ਖੇऽ | ऽऽ |
| x | | | 2 | | 3 | | x | | | 2 | | 3 | |

## ਸੋਰਠਿ

ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ॥੧॥
ਹਰਿ ਹਰਿ ਹਰਿ ਨ ਜਪਹਿ ਰਸਨਾ॥
ਅਵਰ ਸਭ ਤਿਆਗਿ ਬਚਨ ਰਚਨਾ॥੧॥ਰਹਾਉ॥
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥੨॥
ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ॥
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ॥੩॥੪॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੮)*

ਰਾਗ ਸੋਰਠਿ ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| X | | | | 2 | | | | 0 | | | | 3 | | | |
| ਸਥਾਈ | | | | ਸਾਂ | ਨੀ | ਸਾਂ | ਰੇਂ | ਨ਼ੀ | ਧ | ਪ | ਧ | ਮ | ਮਰੇ | ਨ਼ੀ | ਸਾ |
| | | | | ਹ | ਰਿ | ਹ | ਰਿ | ਹ | ਰਿ | ਨ | ਜ | ਪ | ਹਿऽ | ਰ | ਸ |
| ਰੇਮ | – | – | ਰੇ | ਸਾਂ | ਨੀ | ਸਾਂ | ਰੇਂ | ਨ਼ੀ | ਧ | ਪ | ਧ | ਮ | ਮਰੇ | ਨ਼ੀ | ਸਾ |
| ਨਾ | ऽ | ऽ | ऽ | ਹ | ਰਿ | ਹ | ਰਿ | ਹ | ਰਿ | ਨ | ਜ | ਪ | ਹਿऽ | ਰ | ਸ |
| X | | | | 2 | | | | 0 | | | | 3 | | | |
| ਰੇਮ | – | – | ਮ | ਰੇ | ਮ | ਪ | ਨੀ | ਸਾਂ | ਨੀ | ਸਾਂ | ਸਾਂ | ਪਧ | ਮਪ | ਨੀਸਾਂ | ਰੇਂ |
| ਨਾऽ | ऽ | ऽ | ਅ | ਵ | ਰ | ਸ | ਭ | ਤਿਆ | | ऽਗਿ | ਬ | ਚऽ | ਨऽ | ਰऽ | ਚ |
| X | | | | 2 | | | | 0 | | | | 3 | | | |
| ਨ਼ੀਧ | ਪਧ | ਮ | ਪ | | | | | | | | | | | | |
| ਨਾऽ | ऽऽ | ऽ | ऽ | | | | | | | | | | | | |
| X | | | | | | | | | | | | | | | |
| ਅੰਤਰਾ | | | | ਮ | ਮ | ਮ | – | ਪ | ਪ | ਨੀ | ਨੀ | ਸਾਂ | ਸਾਂ | ਸਾਂ | – |
| | | | | ਸੁ | ਖ | ਸਾ | ऽ | ਗ | ਰੁ | ਸੁ | ਰ | ਤ | ਰ | ਚਿੰ | ऽ |
| ਸਾਂਰੇਂ | ਨੀ | ਸਾਂ | ਸਾਂ | ਨੀਸਾਂ | ਰੇਂ | ਰੇਂ | ਮਂ | – | ਰੇਂ | ਸਾਂ | ਸਾਂ | ਨੀ | ਸਾਂ | ਨੀਸਾਂ | ਰੇਂ |
| ਤਾऽ | ऽ | ਮ | ਨਿ | ਕਾऽ | ऽ | ਮ | ਧੇ | ऽ | ਨੁ | ਬ | ਸਿ | ਜਾ | ऽ | ऽऽ | ऽ |
| X | | | | 2 | | | | 0 | | | | 3 | | | |
| ਨ਼ੀ | ਨ਼ੀ | ਧ | ਪ | ਪ | ਧ | ਮ | ਪ | ਨੀਸਾਂਰੇਂ | | ਨ਼ੀ | ਧ | ਪ | ਧ | ਮ | ਮ |
| ਕੇ | ऽ | ऽ | ऽ | ਚਾ | ऽ | ਰਿ | ਪ | ਦਾऽ | ऽ | ਰ | ਥ | ਅ | ਸ | ਟ | ਦ |
| X | | | | 2 | | | | 0 | | | | 3 | | | |
| ਮ | ਰੇ | ਨ਼ੀ | ਸਾ | ਰੇ | ਮ | ਪ | ਧ | ਮ | ਪ | ਨੀ | ਸਾਂ | ਰੇਂਸਾਂ | ਨੀਸਾਂ | ਪਨੀ | ਸਾਂਰੇਂ |
| ਸਾ | ऽ | ਸਿ | ਧਿ | ਨ | ਵ | ਨਿ | ਧਿ | ਕ | ਰ | ਤ | ਲ | ਤਾऽ | ऽऽ | ऽऽ | ऽऽ |
| X | | | | 2 | | | | | | | | 3 | | | |
| ਨ਼ੀਧ | ਪਧ | ਮ | ਪ | | | | | | | | | | | | |
| ਕੇऽ | ऽऽ | ऽ | ऽ | | | | | | | | | | | | |
| X | | | | | | | | | | | | | | | |

### ਸੋਰਠਿ

ਜਉ ਤੁਮ ਗਿਰਿਵਰ ਤਉ ਹਮ ਮੋਰਾ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥੧॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥੧॥ ਰਹਾਉ॥
ਜਉ ਤੁਮ ਦੀਵਰਾ ਤਉ ਹਮ ਬਾਤੀ॥
ਜਉ ਤੁਮ ਤੀਰਥ ਤਉ ਹਮ ਜਾਤੀ॥੨॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥੩॥
ਜਹ ਜਹ ਜਾਉ ਤਹਾ ਤੇਰੀ ਸੇਵਾ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ॥੪॥
ਤੁਮਰੇ ਭਜਨ ਕਟਹਿ ਜਮ ਫਾਂਸਾ॥
ਭਗਤਿ ਹੇਤ ਗਾਵੈ ਰਵਿਦਾਸਾ॥੫॥੫॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੮-੬੫੯)*

| ਰਾਗ ਸੋਰਠਿ | | | | | | | ਕਹਿਰਵਾ ਤਾਲ |
|---|---|---|---|---|---|---|---|
| **ਸਥਾਈ** | | | | | | – ਰੇਮ | ਪਧ ਮਪ |
| | | | | | | ऽ ਮਾऽ | ऽऽ ਧऽ |
| | | | | | | 0 | 3 |
| ਨੀ – | ਸਾਂ – | ਪ ਪਨੀ | ਸਾਂਰੇ ਸਾਂਰੇ | ਨ਼ੀ – | ਧ ਪ | ਧ ਮ | ਮਰੇ ਨ਼ੀਸਾ |
| ਵੇ ऽ | ऽ ऽ | ऽ ਤੁऽ | ਮऽ ਨऽ | ਤੋਂ ऽ | ਰਹੁ ऽ | ਤਉ ਹ | ਮऽ ਨਹੀ |
| x | 2 | 0 | 3 | x | 2 | 0 | 3 |
| ਨ਼ੀਸਾ ਰੇਮ | ਮ ਰੇ | – ਰੇਮ | ਪਧ ਮਪ | | | | |
| ਤੋऽ ऽऽ | ਰਹਿ ऽ | ऽ ਮਾऽ | ऽऽ ਧऽ | | | | |
| x | 2 | 0 | 3 | | | | |
| **ਅੰਤਰਾ** | | | | | | – ਮਰੇ | ਮ ਪ |
| | | | | | | ऽ ਜਉ | ਤੁ ਮ |
| | | | | | | 0 | 3 |
| ਨੀ ਨੀ | ਨੀ ਨੀ | ਸਾਂ – | ਸਾਂ ਸਾਂ | ਸਾਂਰੇਂ ਨੀ | ਸਾਂ – | – ਨੀਸਾਂ | ਰੇਂ ਮਂ |
| ਗਿ ਰਿ | ਵ ਰ | ਤਉ ऽ | ਹ ਮ | ਮੋऽ ऽ | ਰਾ ऽ | ऽ ਜਉ | ਤੁ ਮ |
| x | 2 | 0 | 3 | x | 2 | 0 | 3 |
| ਮਂ ਰੇਂ | ਨੀ ਸਾਂਸਾਂ | ਪਨੀ ਸਾਂਰੇਂ | ਸਾਂ ਰੇਂ | ਨ਼ੀਧ ਪਧ | ਮ ਰੇ | | |
| ਚੰ ਦ | ਤਉ ਹਮ | ਭऽ ਏऽ | ਹੈ ਚ | ਕੋਂऽ ऽऽ | ਰਾ ऽ | | |
| x | 2 | 0 | 3 | x | 2 | | |

## ਸੋਰਠਿ

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ॥
ਜੈਸੇ ਤਰਵਰ ਪੰਖਿ ਬਸੇਰਾ॥੧॥ ਰਹਾਉ॥
ਰਾਖਹੁ ਕੰਧ ਉਸਾਰਹੁ ਨੀਵਾਂ
ਸਾਢੇ ਤੀਨਿ ਹਾਥ ਤੇਰੀ ਸੀਵਾਂ॥੨॥
ਬੰਕੇ ਬਾਲ ਪਾਗ ਸਿਰਿ ਡੇਰੀ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥
ਊਚੇ ਮੰਦਰ ਸੁੰਦਰ ਨਾਰੀ॥
ਰਾਮ ਨਾਮ ਬਿਨੁ ਬਾਜੀ ਹਾਰੀ॥੪॥
ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜ਼ਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮਚੰਦ ਕਹਿ ਰਵਿਦਾਸ ਚਮਾਰਾ॥੫॥੬॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੯)*

| ਰਾਗ ਸੋਰਠਿ | | | | | | | | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | ਨ਼ੀ | ਸਾ | ਰੇਮ | ਸਾਰੇ | ਮ | – | ਪ | – | ਨੀ | – |
| | | | | | | ਪ੍ਰਾ | ਨੀ | ਕਿਆ | ऽऽ | ਮੇ | ऽ | ਰਾ | ऽ | ਕਿਆ | ऽ |
| | | | | | | | | 0 | | | | 3 | | | |
| ਨੀ | ਸਾਂ | – | ਨੀ | ਸਾਂ | ਪ | ਪ | ਪ | ਪਨੀ | ਸਾਂਰੇਂ | ਰੇਂਸਾਂ | ਰੇਂ | ਨ਼ੀ | ਧ | ਪ | ਧ |
| ਤੇ | ऽ | ऽ | ऽ | ਰਾ | ऽ | ਜੈ | ਸੇ | ਤऽ | ਰऽ | ਵ | ਰ | ਪੰ | ऽ | ਖਿ | ਬ |
| x | | | | 2 | | | | 0 | | | | 3 | | | |
| ਮਪ | ਧਨ਼ੀ | ਧਪ | ਮਪ | ਮ | ਰੇ | | | | | | | | | | |
| ਸੇऽ | ऽऽ | ऽऽ | ऽऽ | ਰਾ | ऽ | | | | | | | | | | |
| x | | | | 2 | | | | | | | | | | | |
| **ਅੰਤਰਾ** | | | | | | | | ਮ | ਰੇ | ਮ | ਪ | ਨੀ | – | ਨੀ | ਨੀ |
| | | | | | | | | ਜ | ਲ | ਕੀ | ऽ | ਭੀ | ऽ | ਤਿ | ਪ |
| | | | | | | | | 0 | | | | 3 | | | |
| ਸਾਂ | ਸਾਂ | ਸਾਂ | ਰੇਂ | ਨੀ | – | ਸਾਂ | – | ਨੀ | ਨੀ | ਨੀ | ਸਾਂ | – | ਨੀ | ਸਾਂ | – |
| ਵ | ਨ | ਕਾ | ऽ | ਥੰ | ऽ | ਭਾ | ऽ | ਰ | ਕ | ਤ | ਬੂੰ | ऽ | ਦ | ਕਾ | ऽ |
| x | | | | 2 | | | | 0 | | | | 3 | | | |
| ਪਨੀ | ਸਾਂਰੇਂ | ਸਾਂ | ਰੇਂ | ਨ਼ੀ | ਧ | ਪ | – | ਮ | – | ਪ | ਨੀ | – | ਨੀ | ਸਾਂ | – |
| ਗਾऽ | ऽऽ | ऽ | ऽ | ਰਾ | ऽ | ऽ | ऽ | ਹਾ | ऽ | ਡ | ਮਾ | ऽ | ਸ | ਨਾ | ऽ |
| x | | | | 2 | | | | 0 | | | | 3 | | | |
| ਨੀਸਾਂ | ਰੇਂਮਂ | ਮਂ | ਰੇਂ | ਸਾਂਰੇਂ | ਨੀ | ਸਾਂ | ਸਾਂ | ਨੀ | – | ਨੀ | – | ਸਾਂ | ਸਾਂ | – | ਸਾਂ |
| ਝੀऽ | ऽऽ | ਕੋ | ऽ | ਪਿੰ | ऽ | ਜ | ਰੁ | ਪੰ | ऽ | ਖੀ | ऽ | ਬ | ਸੈ | ऽ | ਬਿ |
| x | | | | 2 | | | | 0 | | | | 3 | | | |
| ਪਨੀ | ਸਾਂਰੇਂ | ਨ਼ੀਧ | ਪਧ | ਮ | ਰੇ | | | | | | | | | | |
| ਚਾऽ | ऽऽ | ऽऽ | ऽऽ | ਰਾ | ऽ | | | | | | | | | | |

## ਸੋਰਠਿ

ਚਮਰਟਾ ਗਾਂਠਿ ਨ ਜਨਈ
ਲੋਗੁ ਗਠਾਵੈ ਪਨਹੀ॥੧॥ ਰਹਾਉ॥
ਆਰ ਨਹੀ ਜਿਹ ਤੋਪਉ॥
ਨਹੀ ਰਾਂਬੀ ਠਾਉ ਰੋਪਉ॥੧॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ॥
ਹਉ ਬਿਨੁ ਗਾਂਠੇ ਜਾਇ ਪਹੂਚਾ॥੨॥
ਰਵਿਦਾਸੁ ਜਪੈ ਰਾਮ ਨਾਮਾ॥
ਮੋਹਿ ਜਮ ਸਿਉ ਨਾਹੀ ਕਾਮਾ॥੩॥੭॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੯)*

**ਰਾਗ ਸੋਰਠਿ** ਇਕਤਾਲ

| | | | | | | | | | | | |
|---|---|---|---|---|---|---|---|---|---|---|---|
| **ਸਥਾਈ** | | | | | | | | – | ਰੇ | ਮ | ਪ |
| | | | | | | | | ऽ | ਚ | ਮ | ਰ |
| | | | | | | | | 3 | | 4 | |
| ਨੀ | – | ਨੀਸਾਂ | ਰੇਂ | ਸਾਂ | ਰੇਂ | ਨੀ | ਧ | ਪ, | ਪਮ | ਧਪ | ਨੀ |
| ਟਾ | ऽ | ਗਾਂऽ | ऽ | ਠਿ | ਨ | ਜ | ਨ | ਈ, | ਲੋऽ | ਗੁऽ | ਗ |
| x | | 0 | | 2 | | 0 | | 3 | | 4 | |
| ਧ | – | ਪ | ਧ | ਮ | ਮਰੇ | ਸਰੇ | ਨੀਸਾ | – | | | |
| ਠਾ | ऽ | ਵੈ | ऽ | ਪ | ਨऽ | ਹੀऽ | ऽऽ | ऽ | | | |
| x | | 0 | | 2 | | 0 | | 3 | | 4 | |
| **ਅੰਤਰਾ** | | | | | | | | – | ਮ | ਪ | ਪ |
| | | | | | | | | ऽ | ਆ | ਰ | ਨ |
| | | | | | | | | 3 | | 4 | |
| ਨੀ | – | ਸਾਂ | ਸਾਂ | ਪਧ | ਮਪ | ਨੀਸਾਂ | ਰੇਂ | – | ਨੀਨੀ | ਸਾਂ | ਰੇਂ |
| ਹੀ | ऽ | ਜਿ | ਹ | ਤੋऽ | ऽऽ | ਪਉ | ऽ | ऽ | ਨਹੀ | ਰਾਂ | ऽ |
| x | | 0 | | 2 | | 0 | | 3 | | 4 | |
| ਮਂ | ਰੇਂ | ਸਾਂਰੇਂ | ਨੀਸਾਂ | ਪਨੀ | ਸਾਂਰੇਂ | ਸਾਂਰੇਂ | ਨੀਧ | ਪਧ | | | |
| ਬੀ | ऽ | ਠਾऽ | ਉऽ | ਰੋऽ | ऽऽ | ऽऽ | ਪਉ | ऽऽ | | | |
| x | | 0 | | 2 | | 0 | | 3 | | | |

# 8. ਰਾਗ ਧਨਾਸਰੀ

ਰਾਗ ਧਨਾਸਰੀ, ਇਕ ਅਪ੍ਰਸਿੱਧ ਅਤੇ ਮਧੁਰ ਪ੍ਰਕਾਰ ਹੈ। ਵਿਦਵਾਨਾਂ ਨੇ ਇਸ ਦੇ ਨਾਦਾਤਮਕ ਸਰੂਪ ਨੂੰ ਕਾਫੀ ਮੇਲ ਦੇ ਅੰਤਰਗਤ ਰੱਖਿਆ ਹੈ। ਇਸ ਰਾਗ ਵਿਚ ਗੰਧਾਰ ਨਿਸ਼ਾਦ ਕੋਮਲ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਧੈਵਤ ਸੁਰ ਵਰਜਿਤ ਹਨ ਅਤੇ ਅਵਰੋਹ ਸੰਪੂਰਣ ਇਸ ਕਾਰਨ ਇਸ ਦੀ ਜਾਤੀ ਔਡਵ-ਸੰਪੂਰਣ ਹੈ। ਧਨਾਸਰੀ ਦਾ ਵਾਦੀ ਸੁਰ ਪੰਚਮ ਅਤੇ ਸੰਵਾਦੀ ਸ਼ੜਜ ਹੈ। ਇਸ ਦੇ ਗਾਇਨ-ਵਾਦਨ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ। ਧਨਾਸਰੀ ਵਿਚ "ਪ ਗੁ" ਸੁਰ ਸੰਗਤਿ ਅਤਿਅੰਤ ਮਹੱਤਵਪੂਰਣ ਹੈ। ਇਸ ਦਾ ਨਿਕਟਵਰਤੀ ਰਾਗ ਭੀਮਪਲਾਸੀ ਹੈ। ਇਹ ਦੋਵੇਂ ਰਾਗ ਕਈ ਸਥਾਨਾਂ ਤੇ ਇਕ ਦੂਜੇ ਨਾਲ ਬਹੁਤ ਮੇਲ ਖਾਂਦੇ ਹਨ ਪਰੰਤੂ ਧਨਾਸਰੀ ਵਿਚ ਵਾਦੀ ਪੰਚਮ ਅਤੇ ਸੰਵਾਦੀ ਸ਼ੜਜ ਹੈ ਅਤੇ ਭੀਮਪਲਾਸੀ ਵਿਚ ਵਾਦੀ ਮਧਿਅਮ ਅਤੇ ਸੰਵਾਦੀ ਸ਼ੜਜ ਹੈ। ਵਾਦੀ ਦੇ ਭੇਦ ਕਰਕੇ ਇਹ ਦੋਵੇਂ ਰਾਗ ਇਕ ਦੂਜੇ ਤੋਂ ਵੱਖ ਹੋ ਜਾਂਦੇ ਹਨ। ਧਨਾਸਰੀ ਨਾਲ ਮਿਲਦਾ ਜੁਲਦਾ ਇਕ ਰਾਗ 'ਧਾਨੀ' ਵੀ ਹੈ, ਪਰ ਉਸ ਵਿਚ ਰਿਸ਼ਭ ਅਤੇ ਧੈਵਤ ਮੂਲੋਂ ਹੀ ਵਰਜਿਤ ਹਨ ਜਿਸ ਕਾਰਨ ਉਹ ਇਸ ਤੋਂ ਭਿੰਨ ਹੋ ਜਾਂਦਾ ਹੈ। ਧਨਾਸਰੀ ਦਾ ਇਕ ਪ੍ਰਕਾਰ ਭੈਰਵੀ ਥਾਟ ਤੋਂ ਵੀ ਗਾਇਆ ਵਜਾਇਆ ਜਾਂਦਾ ਹੈ। ਕਾਫੀ ਥਾਟ ਅਤੇ ਭੈਰਵੀ ਥਾਟ ਦੇ ਧਨਾਸਰੀ ਦੇ ਚਲਨ ਵਿਚ ਵਿਸ਼ੇਸ਼ ਅੰਤਰ ਨਹੀਂ ਕੇਵਲ ਸੁਰਾਂ ਦਾ ਰੂਪਾਂਤਰ ਹੀ ਕਰਨ ਦੀ ਲੋੜ ਹੁੰਦੀ ਹੈ। ਅਰਥਾਤ ਕਾਫੀ ਥਾਟ ਦੇ ਧਨਾਸਰੀ ਨੂੰ ਭੈਰਵੀ ਥਾਟ ਵਿਚ ਪਰਿਵਰਤਿਤ ਕਰਨ ਲਈ ਕੇਵਲ ਰਿਸ਼ਭ ਧੈਵਤ ਕੋਮਲ ਸ਼ਾਮਲ ਕੀਤੇ ਜਾਂਦੇ ਹਨ, ਬਾਕੀ ਰੂਪ ਰੇਖਾ ਸਾਮਾਨ ਹੀ ਰਹਿੰਦੀ ਹੈ। ਧਨਾਸਰੀ ਦੇ ਰੂਪ ਨੂੰ ਉਘਾੜਣ ਲਈ "ਨੀ ਸਾ ਗੁ ਮ ਪ ਗੁ, ਸਾ ਗੁ ਮ ਪ ਗੁ, ਮ ਗੁ ਰੇ ਸਾ।" ਸੁਰ ਸਮੂਹ ਬਹੁਤ ਸਹਾਈ ਹੁੰਦੇ ਹਨ।

ਆਰੋਹ : ਨ਼ੀ ਸਾ ਗੁ ਮ ਪ ਨੀ ਸਾਂ।
ਅਵਰੋਹ : ਸਾਂ ਨੀ ਧ ਪ, ਮ ਗੁ, ਪ ਗੁ, ਮ ਗੁ ਰੇ ਸਾ।
ਮੁੱਖ ਅੰਗ : ਸਾ [ਮ]ਗੁ [ਮ]ਗੁ ਪ, ਪ [ਮ]ਗੁ, ਰੇ ਸਾ।

ਰਾਗ ਧਨਾਸਰੀ ਸੁਰ ਵਿਸਤਾਰ

1. (ਸਾ), [ਸਾ]ਨ਼ੀ [ਸਾ]ਨ਼ੀ ਸਾ, ਨ਼ੀ ਸਾ ਗੁ, ਰੇ ਸਾ, ਨ਼ੀ ਸਾ ਰੇ ਸਾ ਨ਼ੀ ਨ਼ੀ ਧ਼ ਪ਼, ਮ਼ ਪ਼ ਨ਼ੀ ਧ਼ ਪ਼, ਧ਼ ਧ਼ ਪ਼ ਮ਼ ਪ ਗੁ, ਗੁ ਗੁ ਪ਼ ਮ਼ ਪ਼ ਗੁ, ਗੁ ਮ਼ ਪ਼, ਧ਼ ਪ਼ ਮ਼ ਪ਼ ਨ਼ੀ ਨ਼ੀ ਸਾ, ਪ਼ ਨ਼ੀਸਾ, ਰੇ ਰੇ ਸਾ ਨ਼ੀ ਸਾ ਨ਼ੀ ਧ਼ ਪ਼, ਮ਼ ਪ਼ ਗੁ, ਮ਼ ਪ਼ ਨ਼ੀ ਸਾ, ਪ਼ ਗੁ ਧ਼ ਪ਼, ਸ ਨ਼ੀ ਰੇ ਸ, ਨ਼ੀਸਾ ਗੁ ਮ਼ ਪ ਗੁ, ਮ ਪ ਗੁ, ਮ ਗੁ ਰੇ ਸਾ, ਨ਼ੀ ਨ਼ੀ ਪ਼ ਨ਼ੀ ਸਾ।

2. ਨ਼ੀ ਸਾ ਗੁ ਗੁ, ਮ ਪ, ਸਾ ਗੁ, ਮ ਪ ਨ਼ੀ ਸਾ ਗੁ ਮ ਪ, ਮ ਪ ਧ ਪ ਮ ਪ ਗੁ ਗੁ, ਪ, ਧਪ ਮ ਪ, ਗੁ, ਮ ਪ ਧ ਪ ਮ ਪ ਨੀ ਧ ਪ, ਨੀ ਨੀ ਧ ਪ ਧਪ ਮ ਪ ਮਗੁ ਮ ਪ ਸਾਂ ਨੀ ਧ ਪ, ਪ ਨੀ ਸਾਂ ਰੇਂ ਨੀ ਸਾਂ ਨੀ ਧ ਪ, ਮ ਪ ਨੀ ਧ ਪ, ਮਗੁ, ਧ ਪ ਮ ਪ, ਪ ਮਗੁ, ਮ ਗੁ ਰੇ ਸਾ।

3. ਨੀ ਸਾ ਗੁ ਮ ਪ, ਗੁ ਮ ਪ ਨੀ ਸਾਂ, ਸਾਂ ਨੀ ਧ ਪ ਮ ਪ ਗੁ ਮ ਪ ਨੀ ਸਾਂ, ਸਾਂ ਰੇਂ ਨੀ ਸਾਂ ਨੀ ਨੀ ਧ ਪ, ਮ ਪ ਗੁ ਮ ਪ ਨੀਸਾਂ, ਪ ਨੀਸਾਂ ਰੇਂ ਨੀਸਾਂ ਗੁਂ, ਰੇਂ ਸਾਂ, ਨੀਸਾਂ ਗੁਂ ਗੁਂ, ਮਂ ਗੁਂ ਰੇਂ ਸਾਂ, ਨੀ, ਸਾਂ ਗੁਂ ਮਂ ਪਂ ਗੁਂ, ਮਂ ਗੁਂ ਰੇਂ ਸਾਂ, ਨੀ ਸਾਂ ਗੁਂ ਗੁਂ ਰੇਂ ਸਾਂ, ਨੀ ਸਾਂ ਰੇਂ ਰੇਂ ਸਾਂ ਨੀ, ਸਾਂ ਨੀ ਧ ਪ, ਨੀ ਨੀ ਧ ਪ, ਧ ਪ ਮ ਪ ਮਗੁ, ਪ ਗੁ, ਮ ਗੁ ਰੇ ਸਾ, ਨ਼ੀ ਨ਼ੀ ਪ਼ ਨ਼ੀਸਾ, ਨ਼ੀਸਾ ਗੁ, ਰੇ ਸਾ।

### ਧਨਾਸਰੀ ਭਗਤ ਰਵਿਦਾਸ ਜੀ ਕੀ

### ੧ੴ ਸਤਿਗੁਰ ਪ੍ਰਸਾਦਿ ॥

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥
ਕਾਰਨ ਕਵਨ ਅਬੋਲ ॥ ਰਹਾਉ ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੪)*

| ਰਾਗ ਧਨਾਸਰੀ | | | | | | | | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | | | | ਨ਼ੀ | ਪਨ਼ੀ | ਧਪ | ਗੁ | ਮ |
| | | | | | | | | | | | ਹਉ | ਬS | ਲਿS | ਬ | ਲਿ |
| | | | | | | | | | | | | 3 | | | |
| ਪ | - | ਪ | ਪ | ਗੁ | ਮ | ਗੁ | ਰੇ | - | ਰੇ | ਸਾ, | ਨ਼ੀ | ਸਾ | (ਮ)ਗੁ | (ਮ)ਗੁ | ਮ |
| ਜਾ | S | ਉ | ਰ | ਮਈ | S | ਆ | ਕਾ | S | ਰ | ਨੇ, | ਕਾ | S | ਰ | S | ਨ |
| x | | | | 2 | | | | 0 | | | | 3 | | | |
| ਪ | ਗੁ | ਮ | ਪ | ਨ਼ੀਨ਼ੀ | ਪਨ਼ੀ | ਸਾਂਰੇਂ | ਸਾਂਨ਼ੀ | ਧਪ | ਮਪ | ਗੁ | | | | | |
| ਕ | ਵ | ਨ | ਅ | ਬੋS | SS | SS | SS | SS | SS | ਲ | | | | | |
| x | | | | 2 | | | | | | | | | | | |
| ਅੰਤਰਾ | | | | | | | | | | | | ਪ | ਪ | ਪ | ਪ |
| | | | | | | | | | | | | ਹ | ਮ | ਸ | ਰਿ |
| | | | | | | | | | | | | 3 | | | |
| ਮਪ | ਧਪ | ਗੁ | ਮ | ਪ | - | ਨ਼ੀ | ਨ਼ੀ | ਸਾਂ | ਸਾਂ | ਸਾਂ | ਸਾਂ | ਪ | ਨ਼ੀ | ਸਾਂ | ਗੁਂ |
| ਦੀS | SS | ਨੁ | ਦਇ | ਆ | S | ਲੁ | ਨ | ਤੁ | ਮ | ਸ | ਰਿ | ਅ | ਬ | ਪ | ਤੀ |
| x | | | | 2 | | | | 0 | | | | 3 | | | |
| ਰੇਂ | - | ਸਾਂ | ਸਾਂ | ਨ਼ੀ | ਸਾਂ | ਨ਼ੀਸਾਂ | ਰੇਂਸਾਂ | ਨ਼ੀ | ਨ਼ੀ | ਧ | ਪ | ਪ | ਪ | ਗੁ | ਮ |
| ਆ | S | ਰੁ | ਕਿਆ | ਕੀ | S | SS | SS | ਜੈ | S | S | S | ਬ | ਚ | ਨੀ | S |
| x | | | | 2 | | | | 0 | | | | 3 | | | |
| ਪ | ਸਾਂ | ਸਾਂ | ਨ਼ੀ | - | ਧ | ਮਪ | ਧਪ | ਗੁ | - | ਰੇ | ਸਾ | ਨ਼ੀ | ਸਾ | ਗੁ | ਮ |
| ਤੋ | S | ਰ | ਮੋ | S | ਰ | ਮS | ਨੁS | ਮਾ | S | ਨੈ | S | ਜ | ਨ | ਕਉ | S |
| x | | | | 2 | | | | 0 | | | | 3 | | | |
| ਪ | - | ਗੁ | ਮ | ਨ਼ੀਨ਼ੀ | ਪਨ਼ੀ | ਸਾਂਰੇਂ | ਸਾਂਨ਼ੀ | ਧਪ | ਮਪ | ਗੁ | | | | | |
| ਪੂ | S | ਰ | ਨੁ | ਦੀS | SS | SS | SS | ਜੈS | SS | S | | | | | |
| x | | | | 2 | | | | 0 | | | | | | | |

## ਧਨਾਸਰੀ

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ॥੧॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥੧॥ ਰਹਾਉ॥
ਸਾਧਸੰਗਤਿ ਬਿਨਾ ਭਾਉ ਨਹੀ ਊਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ
ਪੈਜ ਰਾਖਹੁ ਰਾਜਾ ਰਾਮ ਮੇਰੀ॥੨॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੪)*

**ਰਾਗ ਧਨਾਸਰੀ** — **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | | | | | | | ਮ | ਪ |
| | | | | | | | | | | | | | | ਮੇ | ਗੀ |
| ਸਾਂ | – | ਸਾਂ | ਸਾਂਰੇਂ | ਨ̱ੀ | ਨ̱ੀ | ਧ | ਪ | – | ਪਧ | ਮ | ਪ | ਗੁ | – | ਗੁ | ਮ |
| ਪ੍ਰੀ | ऽ | ਤਿ | ਗੋऽ | ਬਿੰ | ਦ | ਸਿਉ | ऽ | ऽ | ਜਿऽ | ਨਿ | ਘ | ਟੈ | ऽ | ਮੈ | ਤਉ |
| x | | | | 2 | | | | 0 | | | | 3 | | | |
| ਪ | ਨ̱ੀ | ਪਨ̱ੀ | ਸਾਂਨ̱ੀ | ਧ | ਪ | ਮ | ਪ | ਗੁ | – | ਰੇ | ਰੇ | ਸਾ | – | | |
| ਮੋ | ਲਿ | ਮਹ | ऽऽ | ਗੀ | ਲ | ਈ | ऽ | ਜੀ | ऽ | ਅ | ਸ | ਟੈ | ऽ | | |
| x | | | | 2 | | | | 0 | | | | 3 | | | |
| ਅੰਤਰਾ | | | | | | | | | | | | | | | |
| ਪ | ਪ | ਪ | ਪ | ਮਪ | ਧਪ | ਗੁ | ਮ– | ਪ | ਪ | ਨ̱ੀ | ਨ̱ੀ | ਸਾਂ | ਸਾਂ | ਸਾਂ | – |
| ਚਿ | ਤ | ਸਿ | ਮ | ਰऽ | ਨੁऽ | ਕ | ਰਉ | ਨੈ | ਨ | ਅ | ਵਿ | ਲੋ | ਕ | ਨੋ | ऽ |
| x | | | | 2 | | | | 0 | | | | 3 | | | |
| ਪ | ਨ̱ੀ | ਸਾਂ | ਗੁਂ | ਰੇਂ | – | ਸਾਂ | ਸਾਂ | ਨ̱ੀ | ਨ̱ੀ | ਨ̱ੀ | ਨ̱ੀ | ਪਨ̱ੀ | ਸਾਂਨ̱ੀ | ਧ | ਪ |
| ਸ੍ਰ | ऽ | ਵ | ਨ | ਬਾ | ऽ | ਨੀ | ਸੁ | ਜ | ਸੁ | ਪੂ | ਰਿ | ਰਾऽ | ऽऽ | ਖਉ | ऽ |
| x | | | | 2 | | | | 0 | | | | 3 | | | |
| ਮ | ਪ | ਗੁ | ਮ | ਪ | ਨ̱ੀ | ਨ̱ੀ | ਨ̱ੀ | ਪਨ̱ੀ | ਸਾਂਨ̱ੀ | ਧ | ਪ | ਗੁ | ਗੁ | ਰੇ | ਸਾ |
| ਮਨੁ | ਸੁ | ਮ | ਧੁ | ਕ | ਰੁ | ਕ | ਰਉ | ਚਰ | ਨऽ | ਹਿ | ਰ | ਦੇ | ਧ | ਰਉ | ऽ |
| x | | | | 2 | | | | 0 | | | | 3 | | | |
| ਨ̱ੀ | ਸਾ | ਗੁ | ਮ | ਪ | ਪ | ਗੁ | ਮ | ਪਨ̱ੀ | ਸਾਂਨ̱ੀ | ਧਪ | ਮਪ | ਗੁਗੁ | ਰੇਸਾ | | |
| ਰ | ਸ | ਨ | ਅੰ | ਮ੍ਰਿ | ਤ | ਗਾ | ਮ | ਨਾऽ | ऽऽ | ਮऽ | ਭਾऽ | ਖਉ | ऽऽ | | |
| x | | | | 2 | | | | 0 | | | | 3 | | | |

## ਧਨਾਸਰੀ

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ
ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ
ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ
ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ
ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ
ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੪)*

**ਰਾਗ ਧਨਾਸਰੀ** — **ਤਿੰਨਤਾਲ**

| | | | | | | | | | | | |
|---|---|---|---|---|---|---|---|---|---|---|---|
| **ਸਥਾਈ** | | | | ਸਗੁ | ਮਪ | ਗੁ | ਰੇ | ਸਾ | ਸਗੁ | ਮਪ | ਮ |
| | | | | ਨਾS | SS | ਮੁ | ਤੇ | ਰੋ | ਆS | SS | ਰ |
| | | | | 2 | | 0 | | 3 | | 4 | |
| ਪ | – | – | – | ਗੁ | ਮ | ਪ | ਮ | ਪਨੀ | ਸਾਂਰੇਂ | ਸਾਂਨੀ | ਧਪ |
| ਤੀ | S | S | S | ਮ | ਜ | ਨੁ | ਜ | ਰਾS | SS | SS | SS |
| x | | 0 | | 2 | | 0 | | 3 | | 4 | |
| ਮਪ | ਗੁਮ | ਗੁਰੇ | ਸਾ | | | | | | | | |
| ਰੇS | SS | SS | S | | | | | | | | |
| x | | 0 | | | | | | | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਅੰਤਰਾ – ਤਿੰਨ ਤਾਲ** | | | | | | | | ਪ | ਪ | ਪ | ਪ | ਧਪ | ਮਪ | ਗੁ | ਮ |
| | | | | | | | | ਨਾ | ਮੁ | ਤੇ | ਰੋ | ਆS | ਸS | ਨੋ | S |
| x | | | | 2 | | | | 0 | | | | 3 | | | |
| ਪ | ਪ | ਨੀ | ਨੀ | ਸਾਂ | ਸਾਂ | ਸਾਂ | – | ਨੀ | ਨੀ | ਸਾਂ | ਗੁਂ | ਰੇਂ | ਰੇਂ | ਸਾਂ | – |
| ਨਾ | ਮੁ | ਤੇ | ਰੋ | ੳ | ਰ | ਸਾ | S | ਨਾ | ਮੁ | ਤੇ | ਰਾ | ਕੇ | ਸ | ਰੋ | S |
| x | | | | 2 | | | | 0 | | | | 3 | | | |
| ਨੀ | – | ਸਾਂ | ਸਾਂ | ਨੀਸਾਂ | ਰੇਂਸਾਂ | ਨੀ | ਧਪ | ਮ | ਪ | ਗੁ | ਮ | ਪ | ਸਾਂ | ਸਾਂਰੇਂ | ਨੀਸਾ |
| ਲੇ | S | ਛਿ | ਟ | ਕਾS | SS | ਰੇ | SS | ਨਾ | ਮੁ | ਤੇ | ਰਾ | ਅੰ | ਭੁ | ਲਾS | SS |
| x | | | | 2 | | | | 0 | | | | 3 | | | |
| ਨੀ | ਧ | ਪ | ਮਪ | ਗੁ | ਗੁ | ਰੇ | ਸਾ | ਨੀ | ਸਾ | ਗੁ | ਮ | ਪ | ਪ | ਗੁ | ਮ |
| ਨਾ | ਮੁ | ਤੇ | ਰੋS | ਚੰ | ਦ | ਨੋਂ | S | ਘ | ਸਿ | ਜ | ਪੇ | ਨਾ | ਮੁ | ਲੇ | S |
| x | | | | 2 | | | | 0 | | | | 3 | | | |
| ਪ | ਨੀ | ਸਾਂ | ਨੀ | ਧਪ | ਮਪ | ਮਗੁ | ਰੇਸਾ | ਨੀਸਾ | ਸਗ | ਮਪ | ਮ | (ਅੱਗੋਂ ਸਥਾਈ ਦੇ | | | |
| ਤੁ | ਝ | ਹਿ | ਕਉ | ਚਾS | SS | ਰੇS | SS | SS | ਆS | SS | ਰ | ਸਮ ਵਿਚ ਮਿਲਣਾ ਹੈ) | | | |
| x | | | | 2 | | | | 0 | | | | 3 | | | |

# 9. ਰਾਗ ਜੈਤਸਰੀ

ਜੈਤਸਰੀ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਪੂਰਵੀ ਅੰਗ ਦੇ ਰਾਗਾਂ ਵਿਚੋਂ ਇਹ ਇਕ ਨਿਵੇਕਲਾ ਅਤੇ ਅਸਾਧਾਰਣ ਰਾਗ ਮੰਨਿਆ ਜਾਂਦਾ ਹੈ।

ਆਧੁਨਿਕ ਵਿਦਵਾਨਾਂ ਨੇ ਇਸ ਰਾਗ ਦੇ ਨਾਦ ਸਰੂਪ ਦੀ ਉਤਪੱਤੀ ਪੂਰਵੀ ਥਾਟ ਤੋਂ ਮੰਨੀ ਹੈ। ਇਸ ਵਿਚ ਰਿਸ਼ਭ ਧੈਵਤ ਕੋਮਲ, ਮੱਧਿਅਮ ਤੀਬਰ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਧੈਵਤ ਦਾ ਤਿਆਗ ਅਤੇ ਅਵਰੋਹ ਸੰਪੂਰਣ। ਇਸ ਲਈ ਜਾਤੀ ਔਡਵ-ਸੰਪੂਰਣ ਹੈ। ਇਸ ਦਾ ਵਾਦੀ ਸੁਰ ਗੰਧਾਰ ਅਤੇ ਸੰਵਾਦੀ ਨਿਸ਼ਾਦ ਹੈ। ਕੁਝ ਸੰਗੀਤਵੇਤਾ ਇਸ ਦਾ ਵਾਦੀ ਪੰਚਮ ਅਤੇ ਸੰਵਾਦੀ ਸ਼ਡਜ ਮੰਨਦੇ ਹਨ, ਪਰ ਪਹਿਲਾ ਮਤ ਪ੍ਰਚਾਰ ਵਿਚ ਵਧੇਰੇ ਹੈ। ਜੈਤਸਰੀ ਦੇ ਗਾਉਣ ਵਜਾਉਣ ਦਾ ਵੇਲਾ ਸੰਝ ਦਾ ਹੈ। ਸੰਗੀਤਕਾਰਾਂ ਨੇ ਇਸ ਨੂੰ ਸ਼ਾਮ ਦਾ ਸੰਧੀ ਪ੍ਰਕਾਸ਼ ਰਾਗ ਮੰਨਿਆ ਹੈ। "ਮੰ ਗ ਮੰ ਗ" ਸੁਰ ਸੰਗਤਿ ਇਸ ਰਾਗ ਵਿਚ ਬੜੀ ਮਹੱਤਵਪੂਰਣ ਹੈ ਜਿਸ ਦਾ ਪ੍ਰਯੋਗ ਕਲਾਕਾਰ ਬਾਰ ਬਾਰ ਕਰਦਾ ਹੈ।

ਇਸ ਰਾਗ ਦੀ ਰਚਨਾ ਦੋ ਰਾਗਾਂ ਜੈਤ ਅਤੇ ਸ੍ਰੀ ਦੇ ਮਧੁਰ ਸੰਜੋਗ ਤੋਂ ਮੰਨੀ ਜਾਂਦੀ ਹੈ ਜਿਸ ਵੇਲੇ ਕਲਾਕਾਰ "ਸਾ ਗ ਪ", ਸੁਰ ਸੰਗਤਿ ਲੈਂਦਾ ਹੈ ਤਾਂ ਜੈਤ ਰਾਗ ਦੀ ਰੰਗਤ ਦਿਖਾਈ ਦਿੰਦੀ ਹੈ ਅਤੇ ਜਦੋਂ "ਮ਼ੰ ਪ਼ ਨ਼ੀ ਸਾ ਰੁ਼ੇ ਸਾ" ਵਰਤਦਾ ਹੈ ਤਾਂ ਸ੍ਰੀ ਰਾਗ ਦੀ ਝਲਕ ਦ੍ਰਿਸ਼ਟੀਗੋਚਰ ਹੁੰਦੀ ਹੈ। ਪਰ ਜੈਤ ਮਾਰਵਾ ਥਾਟ ਦਾ ਰਾਗ ਹੈ ਅਤੇ ਸ੍ਰੀ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਵਰਜਿਤ ਹਨ ਜਿਸ ਕਾਰਨ ਇਹ ਆਪਣੇ ਸਮਪ੍ਰਕਿਰਤਕ ਰਾਗਾਂ ਨਾਲੋਂ ਸਹਿਜੇ ਹੀ ਭਿੰਨ ਹੋ ਜਾਂਦਾ ਹੈ। ਕਈ ਸਥਾਨਾਂ ਤੇ ਜੈਤਸਰੀ ਰਾਗ ਦਾ ਮੁਹਾਂਦਰਾ ਪੂਰੀਆ ਧਨਾਸਰੀ ਨਾਲ ਵੀ ਮਿਲਦਾ ਪ੍ਰਤੀਤ ਹੁੰਦਾ ਹੈ। ਜਿਵੇਂ ਪ, ਧੁਪ, ਮੰਗ, ਮੰਧੁਪ ਮੰਪਧੁਪ, ਆਦਿ। ਪਰੰਤੂ ਪੂਰੀਆ ਧਨਾਸਰੀ ਸੰਪੂਰਣ ਜਾਤੀ ਦਾ ਰਾਗ ਹੈ ਅਤੇ ਜੈਤਸਰੀ ਔਡਵ ਸੰਪੂਰਣ। ਅਰਥਾਤ ਜਾਤੀ ਭੇਦ ਤੋਂ ਹੀ ਇਹ ਦੋਵੇਂ ਰਾਗ ਇਕ ਦੂਜੇ ਨਾਲੋਂ ਭਿੰਨ ਹੋ ਜਾਂਦੇ ਹਨ।

**ਆਰੋਹ : ਸਾ, ਨ਼ੀ ਸਾ, ਗ ਪ, ਮੰ ਧੁ ਪ, ਨੀ ਸਾਂ।**
**ਅਵਰੋਹ : ਸਾਂ, ਨੀ ਧੁ ਪ, ਮੰ ਗ, ਮੰ ਗ, ਰੁ਼ੇ ਸਾ।**
**ਮੁੱਖ ਅੰਗ : ਨ਼ੀ ਸਾ, ਗ ਪ, ਮੰ ਧੁ ਪ, ਮੰ ਗ ਮੰ ਗ ਰੁ਼ੇ ਸਾ।**

### ਰਾਗ ਜੈਤਸਰੀ ਸੁਰ ਵਿਸਤਾਰ

1. **(ਸਾ), ਨ਼ੀ ਸਾ ਗ ਰੁ਼ੇ ਸਾ, ਨ਼ੀ ਰੁ਼ੇ ਸਾ, ਰੁ਼ੇ ਨ਼ੀ ਧੁ਼ ਪ਼, ਮ਼ੰ ਧੁ਼ ਪ਼, ਧੁ਼ ਮ਼ੰ ਗ਼, ਗ਼ ਪ਼, ਮ਼ੰ ਧੁ਼ ਪ਼, ਮ਼ੰ ਧੁ਼ ਮ਼ੰ ਗ਼, ਗ਼ ਪ਼ ਮ਼ੰ ਧੁ਼ ਪ਼, ਮ਼ੰ ਪ਼ ਨ਼ੀ ਧੁ਼ ਪ਼, ਮ਼ੰ ਪ਼ ਨ਼ੀ ਸਾ ਰੁ਼ੇ ਰੁ਼ੇ ਸਾ, ਨ਼ੀ ਸਾ ਗ, ਮੰ ਗ, ਰੁ਼ੇ ਸਾ,**

ਨ਼ੀ ਸਾ ਗ, ਨ਼ੀ ਰੇ ਸਾ ਗ, ਮੰ ਮੰ ਗ, ਮੰ ਗ, ਰੇ ਸਾ, ਸਾ ਸਾ ਗ ਗ ਪ ਪ ਮੰ ਧੁ ਪ, ਮੰ ਧੁ ਮੰ ਗ, ਪ ਗ, ਧੁ ਮੰ ਗ, ਮੰ ਗ, ਮੰ ਗ ਰੇ ਸਾ।

2. ਸਾ ਗ ਗ ਮੰ ਮੰ ਪ, ਪ, ਮੰ ਧੁ ਪ, ਗ ਮੰ ਪ ਧੁ ਮੰ ਪ ਮੰ ਗ ਪ, ਗ ਪ ਮੰ ਧੁ ਪ, ਨ਼ੀ ਸਾ ਗ ਮੰ ਪ, ਧੁ ਮੰ ਗ, ਮੰ ਗ ਪ, ਨ਼ੀ ਸਾ ਗ ਗ ਪ ਪ ਮੰ ਧੁ ਪ, ਨੀ ਨੀ ਧੁ ਪ, ਨੀ ਮੰ ਗ ਪ, ਮੰ ਧੁ ਪ, ਮੰ ਪ ਨੀ ਸਾਂ, ਨੀ ਧੁ ਪ, ਧੁ ਮੰ ਗ ਪ, ਮੰ ਪ ਨੀ ਸਾਂ ਰੇਂ ਰੇਂ ਸਾਂ, ਰੇਂ ਨੀ ਧੁ ਪ, ਨੀ ਧੁ ਪ, ਧੁ ਪ ਮੰ ਗ ਪ, ਪ ਮੰ ਗ ਪ ਧੁ ਪ ਮੰ ਗ, ਮੰ ਗ, ਪ ਗ, ਰੇ ਸਾ।

3. ਮੰ ਗ, ਮੰ ਧੁ ਪ ਪ ਸਾਂ, ਸਾਂ, ਸਾਂ ਰੇਂ ਸਾਂ, ਨੀ ਰੇਂ ਸਾਂ, ਰੇਂ ਨੀ ਧੁ ਪ, ਮੰ ਗ, ਮੰ ਪ, ਸਾਂ, ਨੀ ਸਾਂ ਰੇਂ ਸਾਂ, ਸਾਂ ਰੇਂ ਸਾਂ ਗਂ ਰੇਂ ਸਾਂ, ਮੰਂ ਗਂ ਰੇਂ ਸਾਂ, ਨੀ ਸਾਂ ਰੇਂ ਨੀ ਸਾਂ ਗਂ ਗਂ ਪਂ, ਮੰਂ ਗਂ ਮੰਂ ਗਂ ਰੇਂ ਸਾਂ, ਨੀ ਰੇਂ ਸਾਂ ਗਂ ਰੇਂ ਸਾਂ, ਨੀ ਸਾਂ ਗਂ ਰੇਂ ਨੀ ਰੇਂ ਸਾਂ ਨੀ ਰੇਂ ਨੀ ਧੁ ਪ, ਧੁ ਪ ਮੰ ਗ, ਗ ਗ ਗ ਨੀ ਨੀ ਨੀ ਧੁ ਪ, ਮੰ ਧੁ ਮੰ ਗ, ਮੰ ਗ, ਰੇ ਸਾ।

**ਜੈਤਸਰੀ ਬਾਣੀ ਭਗਤਾ ਕੀ**

**ੴ ਸਤਿਗੁਰ ਪ੍ਰਸਾਦਿ॥**

ਨਾਥ ਕਛੂਅ ਨ ਜਾਨਉ॥
ਮਨੁ ਮਾਇਆ ਕੈ ਹਾਥਿ ਬਿਕਾਨਉ॥੧॥ ਰਹਾਉ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥
ਹਮ ਕਹੀਅਤ ਕਲਿਜੁਗ ਕੇ ਕਾਮੀ॥੧॥
ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥੨॥
ਜਤ ਦੇਖਉ ਤਤ ਦੁਖ ਕੀ ਰਾਸੀ॥
ਅਜੌਂ ਨ ਪਤ੍ਯਾਇ ਨਿਗਮ ਭਏ ਸਾਖੀ॥੩॥
ਗੋਤਮ ਨਾਰਿ ਉਮਾਪਤਿ ਸ੍ਵਾਮੀ॥
ਸੀਸੁ ਧਰਨਿ ਸਹਸ ਭਗ ਗਾਂਮੀ॥੪॥
ਇਨ ਦੂਤਨ ਖਲੁ ਬਧੁ ਕਰਿ ਮਾਰਿਓ॥
ਬਡੋ ਨਿਲਾਜੁ ਅਜਹੂ ਨਹੀ ਹਾਰਿਓ॥੫॥
ਕਹਿ ਰਵਿਦਾਸ ਕਹਾ ਕੈਸੇ ਕੀਜੈ॥
ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥੬॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੧੦)*

**ਰਾਗ ਜੈਤਸਰੀ** **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਗਮੰ | ਪਧੁ | ਮੰਪ | ਮੰਗ | ਮੰਗ | ਰੇਸਾ | ਨ਼ੀਸਾ | – | – | ਗਮੰ | ਪ | ਮੰ |
| | | | | ਨਾऽ | ऽऽ | ਥ | ਕऽ | ਛੂऽ | ਅऽ | ऽऽ | ऽ | ऽ | ਨऽ | ऽ | ऽ |
| ਪ | – | ਪ | – | ਗ | ਪ | ਮੰ | ਧੁ | ਮੰ | ਪ | ਨੀ | ਸਾਂ | ਨੀਰੇਂ | ਨੀਧੁ | ਪ | ਮੰਧੁ |
| ਜਾ | ऽ | ਨਉ | ऽ | ਮ | ਨੁ | ਮਾ | ऽ | ਇਆ | ऽ | ਕੈ | ऽ | ਹਾऽ | ऽऽ | ਥਿ | ਥਿऽ |
| x | | | | 2 | | | | 0 | | | | 3 | | | |
| ਮੰਧੁ | ਮੰਗ | ਮੰਗ | ਰੇਸਾ | | | | | | | | | | | | |
| ਕਾऽ | ऽऽ | ਨਉ | ऽऽ | | | | | | | | | | | | |
| x | | | | | | | | | | | | | | | |
| ਅੰਤਰਾ | | | | ਪ | ਪ | ਪ | ਪ | ਧੁਪ | ਮੰਪ | ਗ | ਮੰ | ਪ | ਨੀ | ਸਾਂ | ਸਾਂ |
| | | | | ਤੁ | ਮ | ਕ | ਹੀ | ਅऽ | ਤऽ | ਹੌ | ਜ | ਗ | ਤ | ਗੁ | ਰ |
| | | | | 2 | | | | 0 | | | | 3 | | | |
| ਰੇਂ | – | ਸਾਂ | – | ਮੰ | ਪ | ਨੀ | ਸਾਂ | ਗਂ | ਰੇਂ | ਸਾਂ | ਸਾਂ | ਰੇਂ | ਨੀ | ਧੁ | ਪ |
| ਸੁਆ | ऽ | ਮੀ | ऽ | ਹ | ਮ | ਕ | ਹੀ | ਅ | ਤ | ਕ | ਲਿ | ਜੁ | ਗ | ਕੇ | ऽ |
| x | | | | 2 | | | | 0 | | | | 3 | | | |
| ਮੰਧੁ | ਮੰਗ | ਮੰਗ | ਰੇਸਾ | | | | | | | | | | | | |
| ਕऽ | ऽऽ | ਮੀऽ | ऽऽ | | | | | | | | | | | | |

# 10. ਰਾਗ ਸੂਹੀ

ਸੂਹੀ ਇਕ ਅਪ੍ਰਚਲਿਤ ਰਾਗ ਹੈ। ਪੁਰਾਤਨ, ਮੱਧਕਾਲੀਨ ਜਾਂ ਆਧੁਨਿਕ ਸੰਗੀਤ ਗ੍ਰੰਥਾਂ ਵਿਚ ਇਸ ਰਾਗ ਦਾ ਉਲੇਖ ਨਹੀਂ ਮਿਲਦਾ। ਅਪ੍ਰਸਿੱਧ ਪ੍ਰਕਾਰ ਹੋਣ ਦੇ ਨਾਤੇ ਇਸ ਦੇ ਵਾਸਤਵਿਕ ਸਰੂਪ ਬਾਰੇ ਵਿਦਵਾਨਾਂ ਵਿਚ ਮਤ ਭੇਦ ਹੋਣਾ ਇਕ ਸੁਭਾਵਿਕ ਗੱਲ ਹੈ। ਮੱਧਕਾਲੀ ਧਾਰਮਿਕ ਗ੍ਰੰਥਾਂ ਵਿਚੋਂ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਇਸ ਰਾਗ ਵਿਚ ਬਾਣੀ ਗਾਈ ਮਿਲਦੀ ਹੈ। ਕਈ ਵਿਦਵਾਨ ਸੂਹਾ ਰਾਗ ਨੂੰ ਹੀ ਸੂਹੀ ਮੰਨਦੇ ਹਨ। "ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼" ਦੇ ਲੇਖਕ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਇਸ ਰਾਗ ਦੇ ਸਬੰਧ ਵਿਚ ਇਸ ਤਰ੍ਹਾਂ ਲਿਖਦੇ ਹਨ – "ਸੂਹੀ ਇਕ ਰਾਗਿਣੀ ਹੈ, ਜਿਸ ਨੂੰ ਸੂਹਾ ਵੀ ਆਖਦੇ ਹਨ। ਇਹ ਕਾਫੀ ਠਾਠ ਦੀ ਸ਼ਾਡਵ ਰਾਗਣੀ ਹੈ। ਇਸ ਵਿਚ ਧੈਵਤ ਵਰਜਿਤ ਹੈ। ਸੂਹੀ ਵਿਚ ਗੰਧਾਰ ਅਤੇ ਨਿਸ਼ਾਦ ਕੋਮਲ, ਬਾਕੀ ਸ਼ੁੱਧ ਸੁਰ ਹਨ। ਵਾਦੀ ਮੱਧਿਅਮ ਅਤੇ ਸੰਵਾਦੀ ਸ਼ੜਜ ਹੈ। ਗਾਉਣ ਦਾ ਵੇਲਾ ਦੋ ਘੜੀ ਦਿਨ ਚੜ੍ਹੇ ਹੈ। ਇਸ ਵਿਆਖਿਆ ਤੋਂ ਉਪਰੰਤ ਉਨ੍ਹਾਂ ਨੇ ਇਸ ਦੀ ਆਰੋਹੀ ਅਵਰੋਹੀ ਇਸ ਤਰ੍ਹਾਂ ਨਿਰਧਾਰਤ ਕੀਤੀ ਹੈ :

ਆਰੋਹੀ : ਸਾਰੇ ਗੁ ਮ ਪ ਨੁੀ ਸਾਂ।

ਅਵਰੋਹੀ : ਸਾਂ ਨੁੀ ਮ ਪ, ਗੁ ਰੇ ਸਾ।"

ਉਪਰੋਕਤ ਕਥਨ ਅਨੁਸਾਰ ਇਹ ਸਾਰੇ ਚਿਹਨ ਚੱਕਰ ਪ੍ਰਚੱਲਿਤ ਸੂਹਾ ਰਾਗ ਦੇ ਸਰੂਪ ਨਾਲ ਮੇਲ ਖਾਂਦੇ ਹਨ। ਮੱਧਕਾਲ ਤੋਂ ਲੈ ਕੇ ਆਧੁਨਿਕ ਸਮੇਂ ਤੱਕ ਇਹ ਰਾਗ ਭਾਰਤੀ ਸੰਗੀਤ ਦਾ ਇਕ ਅਨਿਖੜ ਅੰਗ ਬਣਿਆ ਚਲਿਆ ਆ ਰਿਹਾ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਰਾਗ ਭਾਰਤੀ ਸੰਗੀਤ ਨੂੰ ਪਰਸ਼ੀਅਨ ਸੰਗੀਤ ਦੀ ਦੇਣ ਹੈ। ਇਸ ਦੇ ਆਧਾਰ ਤੇ ਸੂਹੀ ਦੀ ਰੂਪ-ਰੇਖਾ ਇਸ ਪ੍ਰਕਾਰ ਨਿਰਧਾਰਤ ਕਰ ਸਕਦੇ ਹਾਂ :

ਸੂਹੀ ਰਾਗ ਕਾਨ੍ਹੜੇ ਦੀ ਇਕ ਵੰਨਗੀ ਹੈ। ਵਿਦਵਾਨਾਂ ਦਾ ਮਤ ਹੈ ਕਿ ਸੂਹੀ ਰਾਗ ਦੀ ਸਿਰਜਣਾ ਦਰਬਾਰੀ ਕਾਨ੍ਹੜਾ ਅਤੇ ਮੇਘ ਮਲਾਰ ਦੇ ਸੰਜੋਗ ਤੋਂ ਹੋਈ ਹੈ। ਕੁਝ ਹੋਰ ਦੀ ਰਾਇ ਹੈ ਕਿ ਇਸ ਦੀ ਰਚਨਾ ਕਾਨ੍ਹੜਾ ਅਤੇ ਸਾਰੰਗ ਦੇ ਮੇਲ ਤੋਂ ਅਤੇ ਕਈਆਂ ਨੇ ਬਹਾਰ ਅਤੇ ਸਾਰੰਗ ਦੇ ਮੇਲ ਤੋਂ ਉਤਪੱਤੀ ਮੰਨੀ ਹੈ। ਰਚਨਾ ਦੇ ਸਬੰਧ ਵਿਚ ਵਿਦਵਾਨਾਂ ਵਿਚ ਥੋੜ੍ਹਾ ਵਿਤਕਰਾ ਆਵੱਸ਼ ਪ੍ਰਤੀਤ ਹੁੰਦਾ ਹੈ ਪਰ ਇਸ ਗੱਲ ਨਾਲ ਸਭ ਸਹਿਮਤ ਹਨ ਕਿ ਇਹ ਕਾਨ੍ਹੜਾ ਦਾ ਇਕ ਪ੍ਰਕਾਰ ਹੈ।

ਥਾਟ ਪੱਧਤੀ ਦੇ ਪਗ ਚਿੰਨ੍ਹਾਂ ਤੇ ਚੱਲਣ ਵਾਲੇ ਸੰਗੀਤਕਾਰਾਂ ਨੇ ਇਸ ਰਾਗ ਦੀ ਉਤਪੱਤੀ ਕਾਫੀ ਥਾਟ ਤੋਂ ਮੰਨੀ ਹੈ। ਰਾਗ ਪੱਧਤੀ ਅਪਣਾਉਣ ਵਾਲੇ ਕਲਾਕਾਰ ਵਿਗਿਆਨੀ ਸੂਹੀ ਨੂੰ ਕਾਨ੍ਹੜਾ ਅੰਗ ਦਾ ਰਾਗ ਮੰਨਦੇ ਹਨ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ

ਗੰਧਾਰ ਨਿਸ਼ਾਦ ਕੋਮਲ, ਧੈਵਤ ਵਰਜਿਤ ਅਤੇ ਹੋਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਸੁਰ ਘੱਟ ਜਾਂ ਵਰਜਿਤ ਰਹਿੰਦਾ ਹੈ। ਇਸ ਕਾਰਨ ਇਸ ਦੀ ਜਾਤੀ ਔਡਵ-ਸ਼ਾਡਵ ਹੈ। ਕੁਝ ਗਾਇਕ ਵਾਦਕ ਇਸ ਦੇ ਆਰੋਹ ਵਿਚ ਰਿਸ਼ਭ ਦੀ ਵਰਤੋਂ ਕਰਦੇ ਹਨ ਅਤੇ ਇਸ ਦੀ ਜਾਤੀ ਸ਼ਾਡਵ ਸ਼ਾਡਵ ਮੰਨਦੇ ਹਨ। ਪਰੰਤੂ ਪ੍ਰਚਾਰ ਵਿਚ ਪ੍ਰਥਮ ਮਤ ਨੂੰ ਵਧੇਰੇ ਮਾਨਤਾ ਪ੍ਰਾਪਤ ਹੈ। ਇਸ ਰਾਗ ਦਾ ਵਾਦੀ ਸੁਰ ਮਧਿਅਮ ਅਤੇ ਸੰਵਾਦੀ ਸ਼ਡਜ ਹੈ। ਇਸ ਦੇ ਗਾਉਣ ਵਜਾਉਣ ਦਾ ਵੇਲਾ ਦਿਨ ਦੇ ਦੂਜੇ ਪਹਿਰ ਦਾ ਅੰਤ ਹੈ। ਕਈ ਗਾਇਕ ਇਸ ਨੂੰ ਰਾਤ ਦੇ ਦੂਜੇ ਪਹਿਰ ਵਿਚ ਵੀ ਗਾਉਂਦੇ ਹਨ, ਪਰੰਤੂ ਨਿਸ਼ਚਿਤ ਸਮਾਂ ਇਸ ਦਾ ਦਿਨ ਦੇ ਦੂਜੇ ਪਹਿਰ ਦਾ ਅਖੀਰ ਹੀ ਹੈ ਕਿਉਂਜੋ ਇਹ ਕਾਨ੍ਹੜੇ ਦੀ ਇਕ ਵੰਨਗੀ ਹੈ ਇਸ ਲਈ ਇਸ ਰਾਗ ਵਿਚ ਕਾਨ੍ਹੜੇ ਦੀਆਂ ਮੁੱਖ ਵਿਸ਼ੇਸ਼ਤਾਵਾਂ ਜਿਵੇਂ "ਨੀ ਪ" ਗੰਧਾਰ ਦਾ ਅੰਦੋਲਿਤ ਅਤੇ ਵਕਰ ਪ੍ਰਯੋਗ, ਮਗੁ ਮਗੁ ਮਗੁ ਮ ਰੇ ਸਾ ਆਦਿ ਇਸ ਵਿਚ ਵੀ ਕਰਨ ਗੋਚਰ ਹੁੰਦੀਆਂ ਹਨ। ਸੂਹੀ ਵਿਚ ਮੱਧਿਅਮ ਸੁਰ ਮੁੱਖ ਵਿਸ਼ਰਾਂਤੀ ਸਥਾਨ ਹੈ। ਆਲਾਪ ਕਰਨ ਵੇਲੇ ਮੱਧਿਅਮ ਅਤੇ ਮੁਕਾਮ (ਠਹਿਰਾਓ, ਨਿਆਸ) ਕਰਨ ਨਾਲ ਇਹ ਰਾਗ ਬੜਾ ਪ੍ਰਭਾਵਸ਼ਾਲੀ ਬਣ ਜਾਂਦਾ ਹੈ। ਇਸ ਦੇ ਸਮਪ੍ਰਕਿਰਤਕ ਅਤੇ ਨਿਕਟ ਵਰਤੀ ਰਾਗ ਨਾਇਕੀ ਕਾਨ੍ਹੜਾ ਦੇ ਦੇਵਸ਼ਾਮ ਸੁਘਰਾਈ ਅਤੇ ਸ਼ਹਾਨਾ ਹਨ ਪਰੰਤੂ ਇਸ ਦੇ ਆਰੋਹ, ਮੁੱਖ ਅੰਗ ਅਤੇ ਸੁਰ ਵਿਸਤਾਰ ਦਾ ਧਿਆਨ ਪੂਰਵਕ ਅਧਿਐਨ ਕਰਨ ਤੋਂ ਇਹ ਰਾਗ ਉਨ੍ਹਾਂ ਨਾਲੋਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ।

ਆਰੋਹ : ਨੀ ਸਾ ਮਗੁ, ਮ, ਪ ਨੀ ਮ ਪ ਸਾਂ।

ਅਵਰੋਹ : ਸਾਂ ਨੀ ਪ, ਮ ਪ ਮਗੁ ਮ, ਪ ਮਗੁ ਮ, ਰੇ ਸਾ।

ਮੁੱਖ ਅੰਗ : ਨੀ ਪ, ਮ ਪ ਸਾਂ, ਨੀ ਪ, ਮ ਪ ਮਗੁ ਮ, ਰੇ ਸਾ।

## ਰਾਗ ਸੂਹੀ ਸੁਰ ਵਿਸਤਾਰ

1. (ਸਾ), ਰੇ, ਨ਼ੀ ਨ਼ੀ ਸਾ, ਨ਼ੀ ਸਾ, ਮਗੁ ਮਗੁ, ਮ, ਮ, ਰੇ ਸਾ, ਨ਼ੀ ਸਾ ਮ, ਰੇ ਸਾ, ਰੇ ਨ਼ੀ ਸਾ, ਨ਼ੀ ਪ਼, ਮ਼ ਪ਼ ਨ਼ੀ ਪ਼, ਨ਼ੀ ਨ਼ੀ ਪ਼ ਮ਼ ਪ਼, ਮ਼ ਪ਼ ਸਾ, ਨ਼ੀ, ਪ਼ ਸਾ ਸਾ ਮਗੁ ਮਗੁ ਮ ਰੇ ਸਾ, ਨ਼ੀ ਸਾ, ਮਗੁ ਮਗੁ ਮ, ਮ ਪ ਮਗੁ ਮਗੁ, ਮ, ਰੇ ਸਾ, ਪ ਮਗੁ ਮਗੁ ਮ, ਰੇ ਸਾ, ਨੀ ਪ਼ ਮ਼ ਪ਼ ਸਾ ਨ਼ੀ ਰੇ ਸਾ, ਸਾ ਸਾ ਮਗੁ ਮਗੁ ਮ, ਮ ਪ, ਮਗੁ ਮ ਰੇ ਸਾ।
2. ਨੀ ਸਾ ਮਗੁ ਮਗੁ ਮ, ਮ ਪ, ਮਗੁ ਮਗੁ ਮ, ਗੁ ਮ ਪ ਮਗੁ ਮਗੁ ਮ, ਰੇ ਸਾ, ਨੀ ਪ ਮ ਪ, ਮਗੁ ਮਗੁ ਮ, ਪ ਮਗੁ ਮ, ਰੇ ਸਾ ਸਾ ਸਾ ਨੀ ਪ, ਮ ਪ ਮਗੁ ਮਗੁ ਮ, ਮ ਨੀ ਨੀ ਪ, ਮ ਪ ਮਗੁ ਮਗੁ ਮ, ਨੀ ਨੀ ਪ ਮ ਪ, ਮਗੁ ਮਗੁ ਮ, ਨੀ ਪ ਨੀ ਮ ਪ ਸਾਂ, ਨੀ ਪ ਮ ਪ ਮਗੁ ਮਗੁ ਮ, ਪ ਨੀ ਮ ਪ ਸਾਂ, ਨੀ ਪ ਮਗੁ ਮਗੁ ਮ, ਪ ਨੀ ਪ ਮ ਪ ਨੀ ਸਾਂ ਰੇਂ ਸਾਂ ਰੇਂ ਨੀ ਸਂ, ਪ ਨੀ ਮ ਪ ਮਗੁ ਮਗੁ ਮ, ਨੀ ਪ ਮ ਪ ਸਾਂ, ਨੀ ਪ ਮ ਪ, ਮਗੁ ਮਗੁ ਮ, ਪ ਮਗੁ ਮ, ਰੇ ਸਾ।
3. ਨੀ ਸਾ ਗੁ ਮ ਪ ਨੀ ਮ ਪ ਸਾਂ, ਨੀ ਸਾਂ, ਸਾਂ ਰੇਂ ਨੀ ਸਾਂ, ਨੀ ਪ ਮ ਪ ਸਾਂ, ਨੀ ਸਾਂ, ਨੀ ਪ ਮ ਪ ਨੀ ਮ ਪ ਮਗੁ ਮਗੁ ਮ, ਗੁ ਮ ਨੀ ਪ, ਮ ਪ ਸਾਂ, ਨੀ ਸਾਂ, ਨੀ ਸਾਂ ਗੁ ਮ, ਪ ਨੀ ਸਾਂ ਰੇਂ ਸਾਂ ਰੇਂ ਨੀ ਸਾਂ, ਪ ਨੀ ਮ ਪ ਸਾਂ, ਨੀ ਸਾਂ, ਮ ਪ ਨੀ ਸਾਂ ਰੇਂ ਰੇਂ ਨੀ ਸਾਂ ਮਗੁਂ ਮਗੁਂ ਮ ਰੇਂ ਸਾਂ, ਸਾਂ

ਮਂ ਰੇਂ ਸਾਂ, ਰੇਂ ਨੁੀ ਸਾਂ ਨੁੀ ਪ ਮ ਪ ਸਾਂ ਨੁੀ ਸਾਂ, ਰੇਂ ਰੇਂ ਸਾਂ ਨੁੀ ਸਾਂ, ਨੁੀ ਨੁੀ ਪ ਮ ਪ, ਪ ਪ ਮ ਗੁ ਮ, ਅਗੁ ਮ ਰੇ ਸਾ, ਨੁੀ ਪ ਮ ਪ ਸਾਂ ਨੁੀ, ਰੇਂ ਸਾਂ ਨੁੀ ਸਾਂ, ਅਗੁਂ ਅਗੁਂ ਮਂ ਰੇਂ ਸਾਂ, ਨੁ਼ੀ ਸਾ ਗੁ ਮ ਪ ਨੁੀ ਸਾਂ ਰੇਂ ਨੁੀ ਸਾਂ ਅਗੁਂ ਮਂ ਪਂ ਅਗੁਂ, ਮਂ ਰੇਂ ਸਾਂ, ਸਾਂ ਰੇਂ ਨੁੀ ਸਾਂ, ਨੁੀ ਪ, ਮ ਪ ਨੁੀ ਪ ਅਗੁ, ਮ, ਰੇ ਸ, ਨੁ਼ੀ ਪ਼ ਮ਼ ਪ਼ ਸਾ।

ਰਾਗ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ॥

ਸਹ ਕੀ ਸਾਰ ਸੁਹਾਗਨਿ ਜਾਨੈ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ॥
ਤਨੁ ਮਨੁ ਦੇਇ ਨ ਅੰਤਰੁ ਰਾਖੈ॥
ਅਵਰਾ ਦੇਖਿ ਨ ਸੁਨੈ ਅਭਾਖੈ॥੧॥
ਸੋ ਕਤ ਜਾਨੈ ਪੀਰ ਪਰਾਈ॥
ਜਾ ਕੈ ਅੰਤਰਿ ਦਰਦੁ ਨ ਪਾਈ॥੧॥ ਰਹਾਉ॥
ਦੁਖੀ ਦੁਹਾਗਨਿ ਦੁਇ ਪਖ ਹੀਨੀ॥
ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ॥
ਪੁਰ ਸਲਾਤ ਕਾ ਪੰਥੁ ਦੁਹੇਲਾ॥
ਸੰਗਿ ਨ ਸਾਥੀ ਗਵਨੁ ਇਕੇਲਾ॥੨॥
ਦੁਖੀਆ ਦਰਦਵੰਦੁ ਦਰਿ ਆਇਆ॥
ਬਹੁਤੁ ਪਿਆਸ ਜਬਾਬੁ ਨ ਪਾਇਆ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥੩॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੩)*

ਰਾਗ ਸੂਹੀ ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | ਪਨੀ | ਪਮ | ਪਨੀ | ਸਾਂਰੇਂ | ਸਾਂਨੀ | ਪਮ | ਰੇਸਾ | -ਰੇ |
| | | | | | | | | ਸੋऽ | ऽऽ | ਕऽ | ਤऽ | ਜਾऽ | ऽऽ | ਨੈऽ | ऽऽ |
| | | | | | | | | 0 | | | | 3 | | | |
| ^ਮਗੁ | – | ਗੁ | ਮ | ਰੇ | – | ਸਾ | – | ਨੀ | ਸਾ | ^ਮਗੁ | ਮ | ਪ | ਨੀ | ਮ | ਪ |
| ਪੀ | ऽ | ਰ | ਪ | ਰਾ | ऽ | ਈ | ऽ | ਜਾ | ऽ | ਕੈ | ऽ | ਅੰ | ऽ | ਤ | ਰਿ |
| x | | | | 2 | | | | 0 | | | | 3 | | | |
| ਸਾਂ | ਸਾਂ | ਸਾਂ | ਸਾਂ | ਪਨੀ | ਸਾਂਰੇਂ | ਸਾਂਨੀ | ਪਮ | | | | | | | | |
| ਦ | ਰ | ਦੁ | ਨ | ਪਾऽ | ऽऽ | ਈऽ | ऽऽ | | | | | | | | |
| x | | | | 2 | | | | | | | | | | | |
| ਅੰਤਰਾ | | | | | | | | ਮ | ਮ | ਮ | – | ਪ | – | ਨੀ | ਪ |
| | | | | | | | | ਸ | ਹ | ਕੀ | ऽ | ਸਾ | ऽ | ਰ | ਸੁ |
| | | | | | | | | 0 | | | | 3 | | | |
| ਸਾਂ | – | ਸਾਂ | ਸਾਂ | ਸਾਂਰੇਂ | ਨੀਸਾਂ | ਸਾਂ | – | ਪ | ਨੀ | ਪ | ਨੀ | ਸਾਂ | -ਸਾਂ | ਸਾਂ | ਸਾਂ |
| ਹਾ | ऽ | ਗ | ਨਿ | ਜਾऽ | ऽऽ | ਨੈ | ऽ | ਤ | ਜਿ | ਅ | ਭਿ | ਮਾ | ऽਨੁ | ਸੁ | ਖ |
| x | | | | 2 | | | | 0 | | | | 3 | | | |
| ਨੀਸਾਂ | ਰੇਂ | ਨੀ | ਸਾਂ | ਪ | ਨੀ | ਨੀ | ਪ | ਮ | ਪ | ਨੀ | ਸਾਂ | ਗੁਂ | ਮਂ | ਰੇਂ | ਸਾਂ |
| ਰऽ | ਲੀ | ਆ | ऽ | ਮਾ | ऽ | ਨੈ | ऽ | ਤ | ਨੁ | ਮ | ਨੁ | ਦੇ | ऽ | ਇ | ਨ |
| x | | | | 2 | | | | 0 | | | | 3 | | | |
| ਨੀ | ਸਾਂ | ਰੇਂ | ਸਾਂ | ਨੀ | ਸਾਂ | ਨੀ | ਪ | ਨੀ | ਪ | ਪ | – | ਮਪ | ਨੀਪ | ^ਮਗੁ | ^ਮਗੁ |
| ਅੰ | ऽ | ਤ | ਰੁ | ਰਾ | ऽ | ਖੈ | ऽ | ਅ | ਵ | ਰਾ | ऽ | ਦੇऽ | ऽऽ | ਖਿ | ਨ |
| x | | | | 2 | | | | 0 | | | | 3 | | | |
| ਖ | ^ਮਗੁ | – | ਮ | ਰੇ | – | ਸਾ | – | | | | | | | | |
| ਸੁ | ਨੈ | ऽ | ਅ | ਭਾ | ऽ | ਖੈ | ऽ | | | | | | | | |
| x | | | | 2 | | | | | | | | | | | |

## ਸੂਹੀ

ਜੋ ਦਿਨ ਆਵਹਿ ਸੋ ਦਿਨ ਜਾਹੀ॥
ਕਰਨਾ ਕੂਚੁ ਰਹਨੁ ਥਿਰੁ ਨਾਹੀ॥
ਸੰਗੁ ਚਲਤ ਹੈ ਹਮ ਭੀ ਚਲਨਾ॥
ਦੂਰਿ ਗਵਨੁ ਸਿਰ ਊਪਰਿ ਮਰਨਾ॥੧॥
ਕਿਆ ਤੂ ਸੋਇਆ ਜਾਗੁ ਇਆਨ੍ਾ॥
ਤੈ ਜੀਵਨੁ ਜਗਿ ਸਚੁ ਕਰਿ ਜਾਨਾ॥੧॥ ਰਹਾਉ॥
ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ॥
ਸਭ ਘਟ ਭੀਤਰਿ ਹਾਟੁ ਚਲਾਵੈ॥
ਕਰਿ ਬੰਦਿਗੀ ਛਾਡਿ ਮੈ ਮੇਰਾ॥
ਹਿਰਦੈ ਨਾਮੁ ਸਮ੍ਾਰਿ ਸਵੇਰਾ॥੨॥
ਜਨਮੁ ਸਿਰਾਨੋ ਪੰਥੁ ਨ ਸਵਾਰਾ॥
ਸਾਂਝ ਪਰੀ ਦਹ ਦਿਸ ਅੰਧਿਆਰਾ॥
ਕਹਿ ਰਵਿਦਾਸ ਨਿਦਾਨਿ ਦਿਵਾਨੇ॥
ਚੇਤਸਿ ਨਾਹੀ ਦੁਨੀਆ ਫਨ ਖਾਨੇ॥੩॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੩)*

| ਰਾਗ ਸੂਹੀ | | | | | | | | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | – | ਨ਼ੀ | ਪ | ਪ | (ਮ)ਗੁ | ਮ | ਨ਼ੀ | ਪ |
| | | | | | | | | ऽ | ਕਿਆ | ऽ | ਤੂ | ਸੋ | ऽ | ਇਆ | ऽ |
| | | | | | | | | 0 | | | | 3 | | | |
| ਸਾਂ | – | ਸਾਂ | ਰੇਂ | ਨ਼ੀ | ਸਾਂ | ਨ਼ੀ | ਪ | – | ਨ਼ੀ | ਪ | ਪ | ਮ | ਪ | ਮਪ | ਨ਼ੀਪ |
| ਜਾ | ऽ | ਗੁ | ਇ | ਆ | ऽ | ਨਾ | ऽ | ऽ | ਤੈ | ऽ | ਜੀ | ਵ | ਨੁ | ਜऽ | ਗਿऽ |
| x | | | | 2 | | | | 0 | | | | 3 | | | |
| (ਮ)ਗੁ | (ਮ)ਗੁ | ਗੁ | ਮ | ਰੇ | – | ਸਾ | – | | | | | | | | |
| ਸ | ਚੁ | ਕ | ਗਿ | ਜਾ | ऽ | ਨਾ | ऽ | | | | | | | | |
| x | | | | 2 | | | | | | | | | | | |
| ਅੰਤਰਾ | | | | | | | | – | ਮ | ਮ | ਮ | ਪ | ਨ਼ੀ | ਮ | ਪ |
| | | | | | | | | ऽ | ਜੋ | ਦਿ | ਨ | ਆ | ऽ | ਵ | ਹਿ |
| | | | | | | | | 0 | | | | 3 | | | |
| ਸਾਂ | – | ਸਾਂ | ਸਾਂ | ਸਾਂਰੇਂ | ਨ਼ੀ | ਸਾਂ | – | – | (ਮ)ਗੁਂ | (ਮ)ਗੁਂ | ਮਂ | ਰੇਂ | – | ਸਾਂ | ਸਾਂ |
| ਸੋ | ऽ | ਦਿ | ਨ | ਜਾऽ | ऽ | ਹੀ | ऽ | ऽ | ਕ | ਰ | ਨਾ | ਕੂ | ऽ | ਚੁ | ਰ |
| x | | | | 2 | | | | 0 | | | | 3 | | | |
| ਨ਼ੀ | ਨ਼ੀ | ਸਾਂ | ਸਾਂ | ਨ਼ੀਸਾਂ | ਰੇਂਸਾਂ | ਨ਼ੀ | ਪ | – | ਨ਼ੀ | ਪ | ਨ਼ੀ | ਮ | ਪ | ਸਾਂ | – |
| ਹ | ਨੁ | ਥਿ | ਰੁ | ਨਾऽ | ऽऽ | ਹੀ | ऽ | ऽ | ਸੰ | ਗੁ | ਚ | ਲ | ਤ | ਹੈ | ऽ |
| x | | | | 2 | | | | 0 | | | | 3 | | | |
| ਨ਼ੀ | ਪ | ਮ | ਪ | ਗੁ | ਮ | ਨ਼ੀ | ਪ | – | ਨ਼ੀ | ਪ | ਪ | ਮ | ਪ | ਮਪ | ਨ਼ੀਪ |
| ਹ | ਮ | ਭੀ | ऽ | ਚ | ਲ | ਨਾ | ऽ | ऽ | ਦੂ | ਰਿ | ਗ | ਵ | ਨੁ | ਸਿऽ | ਰऽ |
| x | | | | 2 | | | | 0 | | | | 3 | | | |
| (ਮ)ਗੁ | – | (ਮ)ਗੁ | ਮ | ਰੇ | ਰੇ | ਸਾ | – | – | | | | | | | |
| ਊ | ऽ | ਪ | ਗਿ | ਮ | ਰ | ਨਾ | ऽ | ऽ | | | | | | | |
| x | | | | 2 | | | | 0 | | | | | | | |

## ਸੂਹੀ

ਊਚੇ ਮੰਦਰ ਸਾਲ ਰਸੋਈ॥
ਏਕ ਘਰੀ ਫੁਨਿ ਰਹਨੁ ਨ ਹੋਈ॥੧॥
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ॥੧॥ ਰਹਾਉ॥
ਭਾਈ ਬੰਧ ਕੁਟੰਬ ਸਹੇਰਾ॥
ਓਇ ਭੀ ਲਾਗੇ ਕਾਢੁ ਸਵੇਰਾ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ॥
ਉਹ ਤਉ ਭੂਤੁ ਭੂਤੁ ਕਰਿ ਭਾਗੀ॥੩॥
ਕਹਿ ਰਵਿਦਾਸ ਸਭੈ ਜਗੁ ਲੂਟਿਆ॥
ਹਮ ਤਉ ਏਕ ਰਾਮੁ ਕਹਿ ਛੂਟਿਆ॥੪॥੩॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੪)*

| ਰਾਗ ਸੂਹੀ | | | ਤਿੰਨਤਾਲ |
|---|---|---|---|
| ਸਥਾਈ | | – ਨ਼ੀ ਪ ਪ | ਮ ਪ ਮਪ ਨ਼ੀਪ |
| | | ऽ ਇਹ ਤ ਨੁ | ਐ ਸਾ ਜੈऽ ਸੇऽ |
| | | 0 | 3 |
| (ਮ)ਗੁ – (ਮ)ਗ ਮ | ਰੇ – ਸਾ – | ਸਾ ਸਾ ਮ ਮ | ਨ਼ੀਪ ਮਪ ਗੁ ਮ |
| ਘਾ ऽ ਸ ਕੀ | ਟਾ ऽ ਟੀ ऽ | ਜਾ ਲਿ ਗ ਇਓ | ਘਾऽ ऽऽ ऽ ਸੁ |
| x | 2 | 0 | 3 |
| ਨ਼ੀ ਮਪ ਸਾਂਨ਼ੀ ਰੇਂਸਾਂ | ਨ਼ੀਪ ਮਪ ਗੁਮ ਰੇਸਾ | – | |
| ਰ ਲਿऽ ਗਇ ਓऽ | ਮਾऽ ऽऽ ਟੀऽ ऽऽ | ऽ | |
| x | 2 | | |
| ਅੰਤਰਾ | | ਨ਼ੀ ਪ ਨ਼ੀਪ ਮਪ | ਸਾਂ – ਸਾਂ ਸਾਂ |
| | | ਊ ऽ ਚੇऽ ऽऽ | ਮੰ ऽ ਦ ਰ |
| | | 0 | 3 |
| (ਮ)ਗੁਂ ਮਂ ਰੇਂ ਸਾਂ | ਨ਼ੀਸਾਂ ਰੇਂਸਾਂ ਨ਼ੀ ਪ | ਪ ਨ਼ੀ ਮ ਪ | ਮਪ ਸਾਂ ਨ਼ੀ ਪ |
| ਸਾ ऽ ਲ ਰ | ਸੋ ऽऽ ਈ ऽ | ਏ ऽ ਕ ਘ | ਰੀऽ ऽ ਢੁ ਨਿ |
| x | 2 | 0 | 3 |
| ਨ਼ੀਨ਼ੀਪਮ ਪਨ਼ੀ ਸਾਂ | ਨ਼ੀਪ ਮਪ ਗੁਮ ਰੇਸਾ | – | |
| ਰऽ ਹऽ ਨੁऽ ਨ | ਹੋऽ ऽऽ ਈऽ ऽऽ | ऽ | |
| x | 2 | 0 | |

ਰਾਗ ਸੂਹੀ (ਬਿਲਾਵਲ ਮੇਲ ਪ੍ਰਕਾਰ) ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | ਨੀ | ਨੀ | ਨੀ | ਨੀ | ਸਾਂ | ਸਾਂ | ਨੁੀ | ਪ |
| | | | | | | | | ਇ | ਹ | ਤ | ਨੁ | ਐ | ਸਾ | ਜੈ | ਸੇ |
| | | | | | | | | 0 | | | | 3 | | | |
| ਪ | – | ਗ | ਮ | ਪ | – | ਪ | – | ਪ | ਪ | ਰੇ | ਗ | ਮ | ਪ | ਪ | ਪ |
| ਘਾ | ઽ | ਸ | ਕੀ | ਟਾ | ઽ | ਟੀ | ઽ | ਜ | ਲਿ | ਗ | ਇਓ | ਘਾ | ઽ | ઽ | ਸੁ |
| x | | | | 2 | | | | 0 | | | | 3 | | | |
| ਪ | ਧ | ਮ | ਮ | ਗ | ਰੇ | ਸਾ | – | | | | | | | | |
| ਰ | ਲਿ | ਗ | ਇਓ | ਮਾ | ઽ | ਟੀ | ઽ | | | | | | | | |
| x | | | | 2 | | | | | | | | | | | |
| **ਅੰਤਰਾ** | | | | | | | | ਪ | – | ਪ | – | ਨੀ | ਧ | ਨੀ | ਨੀ |
| | | | | | | | | ਊ | ઽ | ਚੇ | ઽ | ਮੰ | ઽ | ਦ | ਰ |
| | | | | | | | | 0 | | | | 3 | | | |
| ਸਾਂ | – | ਸਾਂ | ਸਾਂ | ਸਾਂ | ਰੇਂ | ਸਾਂ | – | ਸਾਂ | ਨੀ | ਧ | ਨੀ | ਸਾਂ | ਰੇਂ | ਨੀ | ਸਾਂ |
| ਸਾ | ઽ | ਲ | ਰ | ਸੋ | ઽ | ਈ | ઽ | ਏ | ઽ | ਕ | ਘ | ਰੀ | ઽ | ਫੁ | ਨਿ |
| x | | | | 2 | | | | 0 | | | | 3 | | | |
| ਸਾਂ | ਨੀ | ਧ | ਪ | ਮਗ | ਰੇਗ | ਪਧ | ਨੀਸਾਂ | | | | | | | | |
| ਬ੍ਰ | ਹ | ਨੁ | ਨ | ਹੋઽ | ઽઽ | ਈઽ | ઽઽ | | | | | | | | |
| x | | | | 2 | | | | | | | | | | | |

# 11. ਰਾਗ ਬਿਲਾਵਲ

ਬਿਲਾਵਲ ਬੜਾ ਪ੍ਰਸਿੱਧ ਅਤੇ ਪੁਰਾਤਨ ਰਾਗ ਹੈ। ਮੱਧਕਾਲੀ ਅਤੇ ਆਧੁਨਿਕ ਹਰ ਇਕ ਸੰਗੀਤ ਗ੍ਰੰਥ ਵਿਚ ਇਸ ਦਾ ਵਰਨਣ ਮਿਲਦਾ ਹੈ ਜਿਸ ਤੋਂ ਇਸ ਦੇ ਅਤਿਅੰਤ ਲੋਕਪ੍ਰਿਅ ਹੋਣ ਬਾਰੇ ਭਲੀ-ਭਾਂਤ ਪ੍ਰਕਾਸ਼ ਪੈਂਦਾ ਹੈ।

ਵਰਤਮਾਨ ਥਾਟ ਪੱਧਤੀ ਮੰਨਣ ਵਾਲੇ ਵਿਦਵਾਨਾਂ ਨੇ ਇਸ ਰਾਗ ਦੀ ਰਚਨਾ ਬਿਲਾਵਲ ਥਾਟ ਤੋਂ ਮੰਨੀ ਹੈ। ਇਹ ਆਪਣੇ ਥਾਟ ਦਾ ਪ੍ਰਮੁੱਖ ਅਤੇ ਜਨਕ ਰਾਗ ਹੈ। ਬਿਲਾਵਲ ਵਿਚ ਸਭ ਸੁਰ ਸ਼ੁੱਧ ਵਰਤੇ ਜਾਂਦੇ ਹਨ ਪਰ ਕਦੇ-ਕਦੇ ਧੈਵਤ ਤੇ ਸੰਜੋਗ ਨਾਲ ਕੋਮਲ ਨਿਸ਼ਾਦ ਅਲਪ ਮਾਤਰਾ ਵਿਚ ਕਣ ਦੇ ਰੂਪ ਵਿਚ ਲਿਆ ਜਾਂਦਾ ਹੈ। ਇਸ ਦੇ ਗਾਇਨ ਵਾਦਨ ਦਾ ਸਮਾਂ ਸਵੇਰ ਦਾ ਪਹਿਲਾ ਪਹਿਰ ਹੈ। ਇਸ ਦਾ ਵਾਦੀ ਧੈਵਤ ਅਤੇ ਸੰਵਾਦੀ ਗੰਧਾਰ ਹੈ। ਇਹ ਉਤਰਾਂਗ ਵਾਦੀ ਰਾਗ ਹੈ। ਇਸ ਦੀ ਜਾਤੀ ਬਾਰੇ ਵਿਦਵਾਨਾਂ ਵਿਚ ਕੁਝ ਵਿਤਕਰਾ ਦ੍ਰਿਸ਼ਟੀਗੋਚਰ ਹੁੰਦਾ ਹੈ। ਕੁਝ ਜਾਤੀ ਸੰਪੂਰਣ-ਸੰਪੂਰਣ, ਕਈ ਸ਼ਾਡਵ-ਸੰਪੂਰਣ ਅਤੇ ਕਈ ਸ਼ਾਡਵ ਵਕਰ ਸੰਪੂਰਣ ਮੰਨਦੇ ਹਨ। ਕਿਰਿਆਤਮਕ ਦ੍ਰਿਸ਼ਟੀਕੋਣ ਤੋਂ ਵੇਖਣ ਨਾਲ ਇਹ ਸਪੱਸ਼ਟ ਹੁੰਦਾ ਹੈ ਕਿ ਇਸ ਦੇ ਆਰੋਹ ਵਿਚ ਮਧਿਅਮ ਲਗਭਗ ਵਰਜਿਤ ਹੀ ਮਿਲਦਾ ਹੈ ਅਤੇ ਅਵਰੋਹ ਵਿਚ ਸਤ ਸੁਰ ਵਕਰ ਰੀਤਿ ਨਾਲ ਲਏ ਜਾਂਦੇ ਹਨ, ਇਸ ਲਈ ਜਾਤੀ ਸ਼ਾਡਵ ਵਕਰ ਸੰਪੂਰਣ ਵਧੇਰੇ ਉੱਚਿਤ ਹੈ। ਇਸ ਦੇ ਆਰੋਗਾਤਮਕ ਰੀਤਿ ਨਾਲ ਜਦੋਂ ਕਲਾਕਾਰ ਤਾਰ ਸ਼ਡਜ ਵਿਚ ਪ੍ਰਵੇਸ਼ ਕਰਦੇ ਹਨ ਤਾਂ ਨਿਸ਼ਾਦ ਦਾ ਵਕਰ ਰੂਪ ਲੈਂਦੇ ਕੰਨ ਗੋਚਰ ਹੁੰਦੇ ਹਨ। ਉਦਾਹਰਣ ਵਜੋਂ "ਗ ਪ ਧ ਨੀ ਧ ਸਾਂ।"

ਮੱਧਕਾਲੀ ਕਈ ਸੰਗੀਤ ਗ੍ਰੰਥਾਂ ਵਿਚ ਇਸ ਨੂੰ ਹਿੰਡੋਲ ਦੀ ਰਾਗਣੀ ਕਈਆਂ ਨੇ ਭੈਰਵ ਦਾ ਪੁੱਤਰ ਮੰਨਿਆ ਹੈ। ਪਰੰਤੂ ਗੁਰਮਤਿ ਸੰਗੀਤ ਪ੍ਰਣਾਲੀ ਦੇ ਆਧਾਰ ਗ੍ਰੰਥ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਇਸ ਨੂੰ "ਰਾਗ ਬਿਲਾਵਲੁ" ਹੀ ਲਿਖਿਆ ਉਪਲੱਬਧ ਹੁੰਦਾ ਹੈ।

ਆਰੋਹ : ਸਾ ਰੇ ਗ ਰੇ, ਗ ਪ $^{\text{ਨੀ}}$ਧ ਨੀ ਸਾਂ।

ਅਵਰੋਹ : ਸਾਂ ਨੀ $^{\text{ਨੀ}}$ਧ $^{\text{ਨੀ}}$ਧ ਪ, ਮ ਗ, ਮ ਰੇ, ਸਾ

ਮੁੱਖ ਅੰਗ : ਗ ਰੇ, ਗ ਪ $^{\text{ਨੀ}}$ਧ ਨੀ ਸਾਂ।

### ਰਾਗ ਬਿਲਾਵਲ ਸੁਰ ਵਿਸਤਾਰ

1. (ਸਾ), ਸਾ ਸਾ ਗ ਰੇ ਗ, ਗ ਮ ਰੇ, ਸਾ ਰੇ ਸਾ, ਸਾ ਰੇ ਸਾ ਸਾ ਧ਼ ਧ਼ ਪ਼, ਧ਼ ਗ਼ ਮ਼ ਰੇ, ਗ਼ ਮ਼ ਪ਼ ਗ਼ ਮ਼ ਰ਼ੇ, ਗ਼ ਪ਼ ਧ਼ ਧ਼ ਨ਼ੀ, ਧ਼ ਧ਼ ਪ਼, ਗ਼ ਪ਼ ਧ਼ ਨ਼ੀ ਧ਼ ਸਾ, ਧ਼ ਨ਼ੀ ਸਾ ਰੇ ਨ਼ੀ ਸਾ, ਧ਼ ਧ਼ ਪ਼, ਪ਼

ਧ਼ ਨ਼ੀ ਧ਼ ਸਾ, ਸਾ ਸਾ ਰੇ ਰੇ ਗ, ਸਾ ਗ ਰੇ ਗ ਗ ਮ ਰੇ ਗ ਗ ਮ ਰੇ ਗ, ਰੇ ਗ (ਪ) ਮ ਗ, ਗ ਮ ਪ ਗ ਮ ਰੇ, ਗ ਮ ਪ ਮ ਗ, ਮ ਰੇ, ਸਾ ਰੇ, ਸਾ।

2. ਸਾ ਸਾ ਗ, ਮ ਰੇ, ਗ ਮ ਰੇ ਗ ਪ, ਮ ਗ ਰੇ ਗ ਪ ਮ ਗ ਰੇ, ਗ ਗ ਪ, ਗ ਪ ਧ ਧ ਪ, ਪ ਮ ਗ ਮ ਰੇ, ਗ ਪ ਧ ਧ ਪ, ਸਾ ਰੇ ਗ ਮ ਰੇ ਗ ਮ ਪ ਗ ਪ ਧ ਧ ਪ; ਧ ਗ ਮ ਰੇ, ਗ ਪ ਧ ਧ ਪ, ਸਾ ਰੇ ਗ ਮ ਗ ਰੇ, ਗ ਪ ਧ ਧ ਨੀ, ਗ ਮ, ਰੇ ਗ ਪ ਧ ਧ ਨੀ, ਗ ਪ ਨੀ, ਨੀ, ਧ ਧ ਪ, ਗ ਪ ਧ ਨੀ ਸਾਂ ਧ ਧ ਪ, ਧ ਗ ਮ ਰੇ, ਗ ਪ ਧ ਨੀ ਸਾਂ ਰੇਂ ਨੀ ਸਾਂ ਧ ਧ ਪ, ਮ ਗ ਮ ਰੇ, ਗ ਮ ਪ ਗ ਮ ਰੇ, ਸਾ ਰੇ ਸਾ।

3. ਸਾ ਰੇ ਗ ਪ ਧ ਧ ਨੀ, ਗ ਪ ਧ ਨੀ ਧ ਸਾਂ, ਧ ਨੀ ਸਾਂ ਰੇਂ ਨੀ ਸਾਂ, ਧ ਪ, ਮ ਗ ਮ ਰੇ, ਗ ਪ ਧ ਨੀ ਸਾਂ, ਧ ਨੀ ਧ ਸਾਂ ਰੇਂ ਸਾਂ, ਪ ਪ ਧ ਨੀ ਸਾਂ ਰੇਂ ਗਂ ਰੇਂ ਸਾਂ ਰੇਂ ਨੀ ਸਾਂ, ਨੀ ਧ ਪ ਮ ਗ, ਮ ਰੇ, ਗ ਪ ਧ ਨੀ ਸਾਂ, ਸਾਂ ਸਾਂ ਗਂ ਰੇਂ ਗਂ, ਮਂ ਰੇਂ, ਗਂ ਮਂ ਰੇਂ ਗਂ ਮਂ ਰੇਂ, ਸਾਂ ਰੇਂ ਸਾਂ, ਸਾਂ ਰੇਂ ਗਂ ਮਂ ਰੇਂ ਗਂ ਪਂ ਮਂ ਗਂ ਰੇਂ, ਸਾਂ ਰੇਂ ਨੀ ਸਾਂ ਧ ਧ ਪ, ਗ ਪ ਧ ਨੀ, ਰੇਂ ਸਾਂ ਨੀ ਸਾਂ, ਧ ਧ ਪ, ਗ ਪ ਧ ਨੀ ਸਾਂ ਧ ਧ ਪ, ਗ ਪ ਧ ਨੀ ਧ ਧ ਪ, ਧ ਗ, ਮ ਰੇ, ਗ ਪ ਮ ਗ, ਮ ਰੇ, ਸਾ ਰੇ ਸਾ।

ਬਿਲਾਵਲ ਬਾਣੀ ਰਵਿਦਾਸ ਭਗਤ ਕੀ

ੴ ਸਤਿਗੁਰ ਪ੍ਰਸਾਦਿ॥

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥੧॥
ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ॥
ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ॥੧॥ ਰਹਾਉ॥
ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ॥
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰ॥੨॥
ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥੩॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੮)*

**ਰਾਗ ਬਿਲਾਵਲੁ** — **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | – | ਪ | ਪ | ਗ | ਮ | ਰੇ | ਗ | ਪ | – | ਨੀ | ਧ | ਨੀ |
| | | | | ऽ | ਭੂ | ऽ | ਜਾ | ਨ | ਤ | ਮੈ | ऽ | ऽ | ਕਿ | ਛੂ | ਨ |
| | | | | 2 | | | | 0 | | | | 3 | | | |
| ਸਾਂ | – | – | – | ਸਾਂ | ਸਾਂ | ਧਨੀ | ਸਾਂਰੇਂ | ਸਾਂਨੀ | ਸਾਂ | ਧ | ਧ | ਪ | ਪ | ਗ | ਰੇ |
| ਹੀ | ऽ | ऽ | ऽ | ਭ | ਵ | ਖੰऽ | ऽऽ | ਡऽ | ਨ | ਰਾ | ऽ | ऽ | ऽ | ऽ | ऽ |
| x | | | | 2 | | | | 0 | | | | 3 | | | |
| ਪ | ਮ | ਗ | ਰੇ | ਸਾ, ਪ | | ਧ | ਗ | ਮ | ਰੇ | ਗਪ | ਧਨੀ | ਸਾਂ | ਨੀ | ਧ | ਰੇਂ |
| ऽ | ऽ | ऽ | ऽ | ਮ, ਭੂ | | ऽ | ਜਾ | ਨ | ਤ | ਮੈऽ | ऽऽ | ऽ | ਕਿ | ਛੂ | ऽ |
| x | | | | 2 | | | | 0 | | | | 3 | | | |
| ਸਾਂ | – | – | – | ਪ | ਪ | ਧਨੀ | ਸਾਂਰੇਂ | ਸਾਂਨੀ | ਸਾਂ | ਧ | ਧ | ਪ | ਪ | ਗ | ਰੇ |
| ਹੀ | ऽ | ऽ | ऽ | ਭ | ਵ | ਖੰऽ | ऽऽ | ਡऽ | ਨ | ਰਾ | ऽ | ऽ | ऽ | ऽ | ऽ |
| x | | | | 2 | | | | 0 | | | | 3 | | | |
| ਪ | ਮ | ਗ | ਰੇ | ਸਾ, ਸਾਗ | | ਗ | ਮ | ਗ | ਰੇ | ਗ | ਪ | – | ਪਧ | ਨੀਸਾਂ | ਨੀ |
| ऽ | ऽ | ऽ | ऽ | ਮ, ਸਗ | | ਲ | ਜੀ | ऽ | ਅ | ਸ | ਰ | ऽ | ਨਾ | ऽऽ | ਗ |
| x | | | | 2 | | | | 0 | | | | 3 | | | |
| ਸਾਂ | – | – | – | ਗਾਂ | ਰੇਂ | ਸਾਂ | ਨੀ | ਧ | ਨੀ | ਸਾਂ | – | ਧ | ਪ | ਗ | ਰੇ |
| ਤੀ | ऽ | ऽ | ऽ | ਪ੍ਰ | ਭ | ਪੂ | ऽ | ਰ | ਨ | ਕਾ | ऽ | ऽ | ऽ | ऽ | ऽ |
| x | | | | 2 | | | | 0 | | | | 3 | | | |
| ਪ | ਮ | ਗ | ਰੇ | ਸਾ, | | | | | | | | | | | |
| ऽ | ऽ | ऽ | ऽ | ਮ, | | | | | | | | | | | |
| x | | | | 2 | | | | | | | | | | | |
| **ਅੰਤਰਾ** | | | | | | | | ਪ | ਪ | ਪ | ਨੀ | – | ਧ | ਨੀ | ਨੀ |
| | | | | | | | | ਦਾ | ਰਿ | ਦੁ | ਦੇ | ऽ | ਖਿ | ਸ | ਭ |
| | | | | | | | | 0 | | | | 3 | | | |
| ਸਾਂ | – | – | ਸਾਂ | ਸਾਂ | ਰੇਂ | ਸਾਂ | – | ਪ | ਪ | ਪ | ਪਧ | ਨੀ | ਨੀ | ਨੀ | ਧ |
| ਕੋ | ऽ | ऽ | ਹ | ਸੈ | ऽ | ऽ | ऽ | ਦਾ | ਰਿ | ਦੁ | ਦੇऽ | ऽ | ਖਿ | ਸ | ਭ |
| x | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪਨੀ | ਧਸਂ | ਨੀ | ਰੇਂ | ਸਾਂ | – | – | – | ਸਾਂ | ਗਾਂਰੇਂ | ਗਾਂ | ਮਂ | ਰੇਂ | ਸਾਂ | – | ਸਾਂ |
| ਕੋऽ | ऽऽ | ऽ | ਹ | ਸੈ | ऽ | ऽ | ऽ | ਐ | ऽऽ | ਸੀ | ऽ | ਦ | ਸਾ | ऽ | ਹ |
| x | | | | 2 | | | | 0 | | | | 3 | | | |
| ਸਾਂਰੇਂ | ਨੀਸਾਂ | - | – | ਧ | ਧ | ਪ | – | ਗ | –ਗ | ਗ | ਮ | ਗ | ਮ | ਧ | ਪ |
| ਮਾऽ | ऽऽ | ऽ | ऽ | ਰੀ | ऽ | ऽ | ऽ | ਅ | ऽਸ | ਟ | ਦ | ਸਾ | ऽ | ਸਿ | ਧ |
| x | | | | 2 | | | | 0 | | | | 3 | | | |
| – | ਗ | ਗ | ਮ | ਰੇ | – | ਸਾ | ਸਾ | ਸਾਂ | ਸਾਂ | ਗਾਂ | ਰੇਂ | ਸਾਂਨੀ | ਧਨੀ | ਸਾਂਰੇਂ | ਸਾਂਨੀ |
| ऽ | ਕ | ਰ | ਤ | ਲੈ | ऽ | ਸ | ਭ | ਕ੍ਰਿ | ਪਾ | ऽ | ਤੁ | ਮਾऽ | ऽऽ | ऽऽ | ऽऽ |
| x | | | | 2 | | | | 0 | | | | 3 | | | |
| ਸਾਂਨੀ | ਧਪ | ਮਗ | ਰੇਸਾ | ਨ਼ੀਸਾ | | | | | | | | | | | |
| ਰੀऽ | ऽऽ | ऽऽ | ऽऽ | ऽऽ | | | | | | | | | | | |
| x | | | | 2 | | | | | | | | | | | |

## ਬਿਲਾਵਲ

ਜਿਹ ਕੁਲ ਸਾਧੁ ਬੈਸਨੌ ਹੋਇ॥ ਬਰਨ ਅਬਰਨ ਰੰਕੁ ਨਹੀ ਈਸੁਰੁ
ਬਿਮਲ ਬਾਸੁ ਜਾਨੀਐ ਜਗਿ ਸੋਇ॥੧॥ ਰਹਾਉ॥
ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥
ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ॥੩॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੮)*

| ਰਾਗ ਬਿਲਾਵਲੁ | | | | | | | | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | ਧ | ਧ | ਪ | ਪ | ਗਮ | ਰੇਗ | ਪ | ਮ |
| | | | | | | | | ਜਿ | ਹ | ਕੁ | ਲ | ਸਾऽ | ऽऽ | ਧੁ | ਬੈ |
| | | | | | | | | 0 | | | | 3 | | | |
| ਗ | ਗ | ਮ | ਰੇ | ਸਾ | ਰੇ | ਸਾ | ਸਾ | ਗ | ਗ | ਮਗ | ਗਰੇ | ਪ | ਗ | ਮ | ਗ |
| ऽ | ਸ | ਨੌਂ | ऽ | ਹੋ | ऽ | ऽ | ਇ | ਬ | ਰ | ਨऽ | ਅऽ | ਬ | ਰ | ਨ | ਰੈਂ |
| x | | | | 2 | | | | 0 | | | | 3 | | | |
| – | ਮ | ਰੇ | ਸਾ | ਨੀਧ਼ | ਨੀਧ਼ | ਪ਼ | ਪ਼ | ਗ | ਮ | ਰੇ | ਗ | ਪ | ਪ | ਨੀ | ਧ |
| ऽ | ਕੁ | ਨ | ਹੀ | ਈ | ऽ | ਸੁ | ਰੁ | ਬਿ | ਮ | ਲ | ਬਾ | ऽ | ਸੁ | ਜਾ | ਨੀ |
| x | | | | 2 | | | | 0 | | | | 3 | | | |
| ਸਾਂਰੇਂ | ਨੀਸਾਂ | ਧ | ਪ | ਗਮ | ਰੇਗ | ਗ | ਗ | | | | | | | | |
| ਐऽ | ऽऽ | ਜ | ਗਿ | ਸੋऽ | ऽऽ | ऽ | ਇ | | | | | | | | |
| ਅੰਤਰਾ | | | | | | | | – | ਪਪ | ਪ | ਪ | ਨੀ | – | ਧ | ਸਾਂ |
| | | | | | | | | ऽ | ਬ੍ਰਹ | ਮ | ਨ | ਬੈ | ऽ | ਸ | ਸੂ |
| | | | | | | | | 0 | | | | 3 | | | |
| – | ਸਾਂ | ਸਾਂ | ਸਾਂ | ਸਾਂ | ਰੇਂ | ਸਾਂ | – | ਗਾਂ | – | ਮਂ, | ਰੇਂ | ਸਾਂ | ਰੇਂ | ਸਾਂ | ਸਾਂ, |
| ऽ | ਦ | ਅ | ਰੁ | ਖੁ | ऽ | ਤ੍ਰੀ | ऽ | ਡੋ | ऽ | ਮ | ਚੰ | ਡਾ | ऽ | ਰ | ऽਮ |
| x | | | | 2 | | | | 0 | | | | 3 | | | |
| ਧਨੀ | ਸਾਂਰੇਂ | ਸਾਂਨੀ | ਸਾਂ | ਧ | ਧ | ਪ | ਪ | ਗ | – | ਮ | ਰੇ | ਗ | –ਮ | ਧ | ਪ |
| ਲੇऽ | ऽਛ | ਮऽ | ਨ | ਸੋ | ऽ | ऽ | ਇ | ਹੋ | ऽ | ਇ | ਪੁ | ਨੀ | ऽਤ | ਭ | ਗ |
| x | | | | 2 | | | | 0 | | | | 3 | | | |
| ਗ | – | ਮ | ਰੇ | ਸਾ | ਰੇ | ਸਾ | – | ਗ | ਪ | ਪ | ਨੀ | – | ਧ | ਪਪ | ਧਨੀ |
| ਵੈਂ | ऽ | ਤ | ਭ | ਜ | ਨ | ਤੇ | ऽ | ਆ | ऽ | ਪੁ | ਤਾ | ऽ | ਹਿ | ਤਾऽ | ऽऽ |
| x | | | | 2 | | | | 0 | | | | 3 | | | |
| ਸਾਂਰੇਂ | ਨੀਸਾਂ | ਧ | ਪ | ਗਮ | ਰੇਗ | ਗ | ਗ | | | | | | | | |
| ਰੇऽ | ऽऽ | ਕੁ | ਲ | ਦੋऽ | ऽऽ | ऽ | ਇ | | | | | | | | |
| x | | | | 2 | | | | | | | | | | | |

# 12. ਰਾਗ ਗੋਂਡ

ਗੋਂਡ ਇਕ ਪੁਰਾਤਨ ਅਤੇ ਅਪ੍ਰਸਿੱਧ ਰਾਗ ਹੈ। ਗੁਰਬਾਣੀ ਦੇ ਕੀਰਤਨਕਾਰਾਂ ਕੋਲੋਂ ਇਸ ਰਾਗ ਦਾ ਸ਼ੁੱਧ ਸਰੂਪ ਘੱਟ ਹੀ ਸੁਣਨ ਨੂੰ ਮਿਲਦਾ ਹੈ। ਇਸ ਦਾ ਮੁੱਖ ਕਾਰਨ ਇਹੋ ਹੈ ਕਿ ਵਰਤਮਾਨ ਕਾਲ ਵਿਚ ਕੋਈ ਵਿਰਲਾ ਰਾਗੀ ਹੀ ਮਿਲੇਗਾ ਜਿਸ ਨੂੰ ਅਜਿਹੇ ਰਾਗਾਂ ਦੀ ਵਿਧੀ ਪੂਰਵਕ ਸਿੱਖਿਆ ਮਿਲੀ ਹੋਵੇ। ਸੰਗੀਤ ਗ੍ਰੰਥਕਾਰ ਵੀ ਗੋਂਡ ਦੇ ਸਬੰਧ ਵਿਚ ਬਹੁਤ ਕਰਕੇ ਮੌਨ ਹੀ ਹਨ। ਹਾਂ, ਗੋਂਡ ਸਾਰੰਗ ਅਤੇ ਗੋਂਡ ਮਲਹਾਰ ਪ੍ਰਚਾਰ ਵਿਚ ਆਮ ਸੁਣਨ ਪੜ੍ਹਨ ਨੂੰ ਆਵੱਸ਼ ਮਿਲਦੇ ਹਨ। ਗਵਾਲੀਅਰ ਘਰਾਣੇ ਦੇ ਪ੍ਰਸਿੱਧ ਗਾਇਕ ਪੰਡਿਤ ਕ੍ਰਿਸ਼ਨਾ ਰਾਓ ਮਲ੍ਹਾਰ ਨੂੰ ਹੀ ਗੋਂਡ ਦੀ ਸੰਗਿਆ ਦਿੰਦੇ ਹਨ। ਲੇਖਕ ਦੇ ਵਿਚਾਰ ਅਨੁਸਾਰ ਗੋਂਡ ਇਕ ਸੁਤੰਤਰ ਤੇ ਨਿਵੇਕਲਾ ਰਾਗ ਹੈ। ਇਸ ਦੇ ਮਧੁਰ ਅੰਸ਼ਾਂ ਦਾ ਦੂਜੇ ਰਾਗਾਂ ਨਾਲ ਮਿਸ਼ਰਣ ਕਰਕੇ ਕਲਾਕਾਰਾਂ ਨੇ ਗੋਂਡ ਸਾਰੰਗ ਅਤੇ ਗੋਂਡ ਮਲ੍ਹਾਰ ਰਾਗਾਂ ਦੀ ਸਿਰਜਣਾ ਕੀਤੀ ਹੈ। ਭਾਈ ਸਾਹਿਬ ਭਾਈ ਕਾਨ੍ਹ ਸਿੰਘ "ਮਹਾਨ ਕੋਸ਼" ਵਿਚ ਗੋਂਡ ਦੇ ਸਬੰਧ ਵਿਚ ਇਸ ਤਰ੍ਹਾਂ ਲਿਖਦੇ ਹਨ : "ਰਾਗ ਗੋਂਡ ਇਕ ਰਾਗ, ਜੋ ਸੰਪੂਰਣ ਜਾਤੀ ਦਾ ਹੈ, ਇਸ ਵਿਚ ਸ਼ੜਜ ਰਿਸ਼ਭ ਮੱਧਮ ਪੰਚਮ ਨਿਸ਼ਾਦ ਸ਼ੁੱਧ, ਗੰਧਾਰ ਅਤੇ ਧੈਵਤ ਕੋਮਲ ਹਨ। ਗ੍ਰਹ ਸੁਰ ਗੰਧਾਰ, ਵਾਦੀ ਪੰਚਮ ਅਤੇ ਸੰਵਾਦੀ ਮੱਧਮ ਹੈ। ਗਾਉਣ ਦਾ ਵੇਲਾ ਦੁਪਹਿਰ ਹੈ। ਸਰਗਮ – "ਸਾ ਰੇ ਮ ਮ ਪ ਧੁ ਸਾਂ ਧੁ ਨੀ ਪ ਮ ਗੁ ਮ ਰੇ ਸਾ।"

ਉੱਪਰ ਵਰਣਿਤ ਗੋਂਡ ਦਾ ਇਹ ਪ੍ਰਕਾਰ ਅਜੋਕੇ ਸਮੇਂ ਬਿਲਕੁਲ ਹੀ ਪ੍ਰਚਾਰ ਵਿਚ ਨਹੀਂ ਹੈ। ਜੇਕਰ ਸਾਧਾਰਣ ਦ੍ਰਿਸ਼ਟੀਕੋਣ ਤੋਂ ਵੀ ਵੇਖੀਏ ਤਾਂ ਭਾਈ ਸਾਹਿਬ ਦੇ ਵਿਆਖੇ ਗੋਂਡ ਦਾ ਕੋਈ ਅੰਗ ਗੋਂਡ ਸਾਰੰਗ ਜਾਂ ਗੋਂਡ ਮਲ੍ਹਾਰ ਵਿਚ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਸ਼ਾਇਦ ਕਿਸੇ ਸਮੇਂ ਗੋਂਡ ਦਾ ਇਹ ਪ੍ਰਕਾਰ ਪ੍ਰਚਾਰ ਵਿਚ ਰਿਹਾ ਹੋਵੇ ਪਰ ਵਰਤਮਾਨ ਕਾਲ ਵਿਚ ਇਹ ਬਿਲਕੁਲ ਹੀ ਅਲੋਪ ਹੈ। ਇਸ ਨੂੰ ਗੋਂਡ ਦਾ ਇਕ ਪ੍ਰਸਿੱਧ ਪ੍ਰਕਾਰ ਮੰਨਿਆ ਜਾ ਸਕਦਾ ਹੈ ਜਿਸ ਗੋਂਡ ਦੀ ਅਸੀਂ ਵਿਆਖਿਆ ਕਰਨ ਜਾ ਰਹੇ ਹਾਂ ਉਸ ਦੀ ਬਹੁਤ ਸਾਰੀ ਰੂਪ ਰੇਖਾ ਪ੍ਰਚਲਿਤ ਗੋਂਡ ਮਲ੍ਹਾਰ ਨਾਲ ਮਿਲਦੀ ਜੁਲਦੀ ਹੈ।

ਕਿਸੇ ਵੀ ਲੇਖਕ ਲਈ ਅਜਿਹੇ ਰਾਗ ਦੇ ਨਿਯਮ ਥਾਪਣੇ ਕਾਫੀ ਕਠਿਨ ਕੰਮ ਹੁੰਦਾ ਹੈ ਜਿਸ ਬਾਰੇ ਨਾ ਕੋਈ ਗ੍ਰੰਥ ਆਧਾਰ ਮਿਲੇ ਅਤੇ ਨਾ ਹੀ ਪਰੰਪਰਾ। ਅਜਿਹੇ ਰਾਗਾਂ ਦੇ ਸਬੰਧ ਵਿਚ ਅਕਸਰ ਮਤਭੇਦ ਲਈ ਗੁੰਜਾਇਸ਼ ਪਾਈ ਜਾਂਦੀ ਹੈ। ਗੋਂਡ ਦੇ ਉਪਲੱਬਧ ਸਰੂਪ ਦੇ ਆਧਾਰ ਤੇ ਇਸ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ :

ਗੋਂਡ ਰਾਗ ਦੀ ਰਚਨਾ ਬਿਲਾਵਲ ਥਾਟ ਤੋਂ ਮੰਨੀ ਜਾਂਦੀ ਹੈ। ਇਸ ਦੇ ਨਾਦਾਤਮਕ ਸਰੂਪ ਵਿਚ ਸਭ ਸੁਰ ਸ਼ੁੱਧ ਲੱਗਦੇ ਹਨ। ਸੰਗੀਤਕਾਰ ਇਸ ਦੀ ਜਾਤੀ ਸੰਪੂਰਣ ਸੰਪੂਰਣ

ਮੰਨਦੇ ਹਨ। ਇਸ ਦਾ ਵਾਦੀ ਸੁਰ ਮੱਧਿਅਮ ਅਤੇ ਸੰਵਾਦੀ ਸ਼ੜਜ ਹੈ। ਪੂਰਵਾਂਗ ਵਾਦੀ ਰਾਗ ਹੋਣ ਦੇ ਨਾਤੇ ਵਿਦਵਾਨਾਂ ਨੇ ਇਸ ਦੇ ਗਾਉਣ ਵਜਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਮੰਨਿਆ ਹੈ।

ਆਰੋਹ : ਸਾ, ਰੇ ਗ ਮ, ਪ ਧ ਨੀ ਧ ਨੀ ਸਾਂ।
ਅਵਰੋਹ : ਸਾਂ ਨੀ ਧ ਨੀ ਪ, ਮ ਗ, ਰੇ ਗ ਰੇ ਮ ਗ ਰੇ, ਸਾ।
ਮੁੱਖ ਅੰਗ : ਸਾ, ਰੇ ਗ ਮ, ਰੇ ਗ ਮ, ਪ, ਨੀ ਧ ਨੀ ਪ, ਗ ਮ ਗ ਰੇ, ਗ ਰੇ ਸਾ।

## ਰਾਗ ਗੋਂਡ ਸੁਰ ਵਿਸਤਾਰ

1. (ਸਾ), ਰੇ ਗ ਮ, ਰੇ ਗ ਮ, ਰੇ ਗ ਰੇ ਮ ਗ ਰੇ, ਸਾ, ਸਾ ਰੇ ਸਾ ਸਾ ਧ਼ ਨ਼ੀ ਪ਼, ਮ਼ ਪ਼, ਨ਼ੀ ਧ਼ ਨ਼ੀ ਪ਼, ਗ਼ ਮ਼ ਗ਼ ਰ਼ੇ ਰ਼ੇ ਗ਼ ਗ਼ ਮ਼, ਗ਼ ਰ਼ੇ ਗ਼ ਮ਼, ਰ਼ੇ ਗ਼ ਮ਼ ਪ਼, ਨ਼ੀ ਧ਼ ਨ਼ੀ ਸਾ, ਸਾ ਸਾ ਰੇ ਗ ਮ, ਗ ਰੇ ਗ ਮ, ਗ ਰੇ ਗ ਰੇ ਸਾ, ਪ ਮ ਗ ਰੇ ਗ ਗ ਮ, ਸਾ ਰੇ ਸਾ ਸਾ ਗ ਰੇ ਮ ਗ ਪ ਮ, ਗ ਮ ਰੇ ਗ ਪ ਮ ਗ ਮ, ਗ ਰੇ ਗ ਰੇ, ਸਾ।
2. ਸਾ ਰੇ ਗ, ਰੇ ਗ ਮ, ਸਾ ਰੇ ਗ ਗ ਮ, ਰੇ ਗ ਮ ਪ ਮ ਗ ਰੇ, ਰੇ ਗ ਗ ਮ, ਸਾ ਰੇ ਗ ਮ ਪ, ਮ ਪ ਧ ਪ ਮ, ਗ ਮ ਰੇ ਗ ਮ, ਮ ਪ ਨੀ ਧ ਨੀ ਪ, ਧ ਮ ਪ ਗ, ਮ ਰੇ ਰੇ ਗ ਮ ਪ ਮ, ਗ ਰੇ ਮ ਗ ਪ ਮ, ਗ ਰੇ ਗ ਰੇ ਸਾ। ਸ ਰੇ ਗ ਗ ਮ, ਪ ਪ ਧ ਨੀ ਸਾਂ, ਧ ਨੀ ਧ ਸਾਂ, ਨੀ ਰੇਂ ਸਾਂ ਰੇਂ ਨੀ ਸਾਂ ਨੀ ਧ ਨੀ ਪ ਧ ਧ ਮ ਗ ਮ ਰੇ ਗ ਮ ਪ ਮ ਗ ਰੇ ਗ ਰੇ ਮ ਗ ਰੇ ਗ ਰੇ ਸਾ।
3. ਪ ਪ ਨੀ ਧ ਨੀ ਸਾਂ, ਨੀ ਸਾਂ, ਸਾਂ ਰੇਂ ਸਾਂ ਸਾਂ ਨੀ ਧ ਨੀ ਪ, ਧ ਮ ਪ ਗ, ਮ ਰੇ, ਰੇ ਗ ਮ ਪ ਨੀ ਧ ਨੀ ਸਾਂ, ਰੇਂ ਸਾਂ, ਸਾਂ ਸਾਂ ਗਂ ਰੇਂ ਗਂ ਰੇਂ ਸਾਂ, ਸਾਂ ਰੇਂ ਗਂ ਗਂ ਮਂ, ਰੇਂ ਗਂ ਰੇਂ ਮਂ ਗਂ ਰੇਂ, ਸਾਂ ਰੇਂ ਗਂ ਮਂ, ਰੇਂ ਗਂ ਮਂ ਪਂ ਮਂ, ਗਂ ਮਂ ਗਂ ਰ਼ੇਂ, ਪਂ ਮਂ ਮਂ ਗਂ ਰੇਂ ਮਂ ਗਂ ਰੇਂ, ਗਂ ਰੇਂ ਸਾਂ, ਸਾਂ ਰੇਂ ਸਾ ਰੇਂ ਨੀ ਸਾਂ, ਨੀ ਸਾਂ ਨੀ ਧ ਨੀ ਪ ਧ ਮ, ਪ ਗ ਮ, ਧ ਪ ਮ, ਰੇ ਗ ਮ ਪ ਮ, ਗ ਮ ਗ ਰੇ, ਰੇ ਗ ਰੇ ਮ ਗ਼ ਰੇ ਗ ਰੇ ਸਾ।

## ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨

## ੴ ਸਤਿਗੁਰ ਪ੍ਰਸਾਦਿ॥

ਮੁਕੰਦ ਮੁਕੰਦ ਜਪਹੁ ਸੰਸਾਰ॥ ਬਿਨੁ ਮੁਕੰਦ ਤਨੁ ਹੋਇ ਅਉਹਾਰ॥
ਸੋਈ ਮੁਕੰਦੁ ਮੁਕਤਿ ਕਾ ਦਾਤਾ॥ ਸੋਈ ਮੁਕੰਦੁ ਹਮਰਾ ਪਿਤ ਮਾਤਾ॥੧॥
ਜੀਵਤ ਮੁਕੰਦੇ ਮਰਤ ਮੁਕੰਦੇ॥ ਤਾ ਕੇ ਸੇਵਕ ਕਉ ਸਦਾ ਅਨੰਦੇ॥੧॥ਰਹਾਉ॥
ਮੁਕੰਦ ਮੁਕੰਦ ਹਮਾਰੇ ਪ੍ਰਾਨੰ॥ ਜਪਿ ਮੁਕੰਦ ਮਸਤਕਿ ਨੀਸਾਨੰ॥
ਸੇਵ ਮੁਕੰਦ ਕਰੈ ਬੈਰਾਗੀ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ॥੨॥
ਏਕੁ ਮੁਕੰਦੁ ਕਰੈ ਉਪਕਾਰੁ॥ ਹਮਰਾ ਕਹਾ ਕਰੈ ਸੰਸਾਰੁ॥
ਮੇਟੀ ਜਾਤਿ ਹੂਏ ਦਰਬਾਰਿ॥ ਤੁਹੀ ਮੁਕੰਦ ਜੋਗ ਜੁਗ ਤਾਰਿ॥੩॥
ਉਪਜਿਓ ਗਿਆਨੁ ਹੂਆ ਪਰਗਾਸ॥ ਕਰਿ ਕਿਰਪਾ ਲੀਨੇ ਕੀਟ ਦਾਸ॥
ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ॥ ਜਪਿ ਮੁਕੰਦ ਸੇਵਾ ਤਾਹੂ ਕੀ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭੫)*

**ਰਾਗ ਗੋਂਡ** **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | | | | ਸਾ | ਸਾ | ਰੇਗ | ਮ | ਗ |
| | | | | | | | | | | | ਜੀ | ਵ | ਤऽ | ऽ | ਮੁ |
| | | | | | | | | | | | | 3 | | | |
| ਮ | – | ਮ | – | ਗਮ | ਰੇਗ | ਪ | ਮ | ਗਰੇ | ਗਰੇ | ਸਾ, | ਰੇਗ | ਮਪ | ਮ | ਗ | ਮ |
| ਕੰ | ऽ | ਦੇ | ऽ | ਮऽ | ਰऽ | ਤ | ਮੁ | ਕੰऽ | ऽऽ | ਦੇ | ਤਾऽ | ऽऽ | ਕੇ | ऽ | ਸੇ |
| x | | | | 2 | | | | 0 | | | | 3 | | | |
| ਰੇ | ਗ | ਪ | ਧ | ਨੀ | ਪ | ਧ | ਮ | ਗਰੇ | ਗਰੇ | ਸਾ | | | | | |
| ਵ | ਕ | ਕ | ਉ | ਸ | ਦਾ | ऽ | ਅ | ਨੰऽ | ऽऽ | ਦੇ | | | | | |
| x | | | | 2 | | | | 0 | | | | | | | |
| **ਅੰਤਰਾ** | | | | | | | | | | | ਪ | ਪ | – | ਨੀਧ | ਨੀ |
| | | | | | | | | | | | ਮੁ | ਕੰ | ऽ | ਦऽ | ਮੁ |
| x | | | | 2 | | | | 0 | | | | 3 | | | |
| ਸਾਂ | – | ਸਾਂ | ਸਾਂ | ਸਾਂ | – | ਸਾਂ | ਸਾਂ | ਸਾਂ | ਰੇਂ | ਸਾਂ, | ਸਾਂ | ਰੇਂਗਾਂ | ਮਂ | ਗਾਂ | ਮਂ |
| ਕੰ | ऽ | ਦ | ਜ | ਪਹੁ | ऽ | ਸੰ | ऽ | ਸਾ | ऽ | ਰ | ਬਿ | ਨੁऽ | ਮੁ | ऽ | ऽ |
| x | | | | 2 | | | | 0 | | | | 3 | | | |
| ਮਂ | ਮਂ | ਗਾਂ | ਰੇਂ | ਸਾਰੇਂ | ਨੀਸਾਂ | ਸਾਂ | ਸਾਂ | ਨੀ | ਧਨੀ | ਪ | ਗ | ਪ | ਧਨੀ | ਸਾਂ | ਨੀ |
| ਕੰ | ਦ | ਤ | ਨੁ | ਹੋऽ | ऽऽ | ਇ | ਅਉ | ਹਾ | ऽऽ | ਰ | ਸੋ | ऽ | ਈऽ | ऽ | ਮੁ |
| x | | | | 2 | | | | 0 | | | | 3 | | | |
| ਸਾਂ | – | ਸਾਂ | ਸਾਂ | ਧਨੀ | ਸਾਂਰੇਂ | ਨੀ | ਸਾਂ | ਨੀਧ | ਨੀ | ਪ | ਸਾਂ | ਨੀ | ਧ | – | ਨੀ |
| ਕੰ | ऽ | ਦੁ | ਮੁ | ਕऽ | ਤਿऽ | ਕਾ | ऽ | ਦਾऽ | ऽ | ਤਾ | ਸੋ | ऽ | ਈ | ऽ | ਮੁ |
| x | | | | 2 | | | | 0 | | | | 3 | | | |
| ਪ | ਪ | ਧ | ਮ | ਪ | ਗ | ਮ | ਰੇ | ਰੇਗ | ਮਪ | ਮਗ | ਰੇਸਾ | ਸਾ | ਰੇਗ | ਮ | ਗ |
| ਕੰ | ਦੁ | ਹ | ਮ | ਰਾ | ऽ | ਪਿ | ਤ | ਮਾऽ | ऽऽ | ਤਾऽ | ਜੀऽ | ਵ | ਤऽ | ऽ | ਮੁ |
| x | | | | 2 | | | | 0 | | | | 3 | | | |

**ਗੋਂਡ**

ਜੇ ਓਹੁ ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥
ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥੧॥
ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥੧॥ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ॥ ਅਰਪੈ ਨਾਰਿ ਸੀਗਾਰ ਸਮੇਤਿ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥ ਕਰੈ ਨਿੰਦ ਕਵਨੈ ਨਹੀ ਗੁਨੈ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ ਸੋਭਾ ਮੰਡਪਿ ਪਾਵੈ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ॥ ਕਰੈ ਨਿੰਦ ਬਹੁ ਜੋਨੀ ਹਾਂਢੈ॥੩॥
ਨਿੰਦਾ ਕਹਾ ਕਰਹੁ ਸੰਸਾਰਾ॥ ਨਿੰਦਕ ਕਾ ਪਰਗਟਿ ਪਾਹਾਰਾ॥
ਨਿੰਦਕੁ ਸੋਧਿ ਸਾਧਿ ਬੀਚਾਰਿਆ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥੪॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭੫)*

**ਰਾਗ ਗੋਂਡ** ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | | | | | – | ਸਾਰੇ | ਗਮ | ਗ |
| | | | | | | | | | | | | ऽ | ਸਾऽ | ऽऽ | ਧ |
| | | | | | | | | | | | | 3 | | | |
| ਮ | – | ਮਗ | ਰੇਗ | ਪ | ਧ | ਨੀ | ਪ | ਧ | ਮ | ਗਰੇ | ਗਰੇ | ਸਾ | ਪਮ | ਗ | ਮ |
| ਕਾ | ऽ | ਨਿੰऽ | ऽऽ | ਦ | ਕੁ | ਕੈ | ऽ | ਸੇ | ਤ | ਰੈऽ | ऽऽ | ऽ | ਸਰ | ਪ | ਰ |
| x | | | | 2 | | | | 0 | | | | 3 | | | |
| ਰੇਗ | ਮਪ | ਪ | ਪ | ਨੀ | ਧ | ਨੀ | ਪ | ਗ | ਮ | ਗਰੇ | ਗਰੇ | ਸਾ | | | |
| ਜਾऽ | ऽऽ | ਨ | ਹੁ | ਨ | ਰ | ਕ | ਹੀ | ऽ | ਪ | ਰੈऽ | ऽऽ | ऽ | | | |
| x | | | | 2 | | | | 0 | | | | 3 | | | |
| ਅੰਤਰਾ | | | | | | | | | | | | – | ਪ | – | ਪਪ |
| | | | | | | | | | | | | ऽ | ਜੇ | ऽ | ਓਹੁ |
| | | | | | | | | | | | | 3 | | | |
| ਨੀ | ਧ | ਨੀ | ਨੀ | ਸਾਂ | – | ਸਾਂ | ਸਾਂ | ਸਾਂ | ਰੇਂ | ਸਾਂ | – | – | ਧ | – | ਧਧ |
| ਅ | ਠਿ | ਸ | ਠਿ | ਤੀ | ऽ | ਰ | ਥ | ਨ੍ਹਾ | ऽ | ਵੈ | ऽ | ऽ | ਜੇ | ऽ | ਓਹੁ |
| x | | | | 2 | | | | 0 | | | | 3 | | | |
| ਧਨੀ | ਸਾਂਰੇਂ | ਨੀ | ਸਾਂ | ਰੇਂ | ਨੀ | – | ਸਾਂ | ਨੀ | ਧ | ਨੀ | ਪ | – | ਪਧ | ਨੀਸਾਂ | ਨੀਨੀ |
| ਦੁਆऽऽ | | ਦ | ਸ | ਸਿ | ਲਾ | ऽ | ਪੂ | ਜਾ | ऽ | ਵੈ | ऽ | ऽ | ਜੇऽ | ऽऽ | ਓਹੁ |
| x | | | | 2 | | | | 0 | | | | 3 | | | |
| ਸਂ | – | – | ਸਾਂ | ਸਾਂ | ਗਂ | ਰੇਂ | ਮਂ | ਗਰੇਂ | ਗਰੇਂ | ਸਾਂ | – | ਨੀ | ਧ | ਨੀ | ਪ |
| ਕੂ | ऽ | ऽ | ਪ | ਤ | ਟਾ | ऽ | ਦੇ | ਵਾऽ | ऽऽ | | ਵੈ | ऽ | ਕ | ਰੈ | ਨਿੰ |
| x | | | | 2 | | | | 0 | | | | 3 | | | |
| ਧ | ਮ | ਪ | ਗ | ਮ | ਗ | ਰੇ | ਗ | ਪ | ਮ | ਗਰੇ | ਗਰੇ | ਸਾ | | | |
| ऽ | ਦ | ਸ | ਭ | ਬਿ | ਰ | ਥਾ | ऽ | ਜਾ | ऽ | ਵੈऽ | ऽऽ | ऽ | | | |
| x | | | | 2 | | | | 0 | | | | 3 | | | |

# 13. ਰਾਗ ਰਾਮਕਲੀ

ਰਾਮਕਲੀ ਬੜਾ ਪ੍ਰਸਿੱਧ ਅਤੇ ਹਰਮਨ ਪਿਆਰਾ ਰਾਗ ਹੈ। ਪ੍ਰਭਾਤ ਦੇ ਰਾਗਾਂ ਵਿਚ ਇਸ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਹੈ। ਰਾਮਕਲੀ ਦਾ ਸ਼ਾਸਤਰਕਾਰਾਂ ਨੇ ਭੈਰਵ ਥਾਟ ਵਿਚ ਵਰਗੀਕਰਨ ਕੀਤਾ ਹੈ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਰਿਸ਼ਭ ਧੈਵਤ ਕੋਮਲ, ਦੋ ਮਧਿਅਮ ਦੋ ਨਿਸ਼ਾਦ ਅਤੇ ਹੋਰ ਸਭ ਸੁਰ ਸ਼ੁੱਧ ਵਰਤੇ ਜਾਂਦੇ ਹਨ। ਇਸ ਦੇ ਆਰੋਹ ਵਿਚ ਆਮ ਤੌਰ ਤੇ ਕਲਾਕਾਰ ਰਿਸ਼ਭ ਦਾ ਤਿਆਗ ਕਰਦੇ ਹਨ। ਇਸ ਕਰਕੇ ਇਸ ਦੀ ਜਾਤੀ ਸ਼ਾਡਵ ਸੰਪੂਰਣ ਮੰਨਣ ਦੀ ਪ੍ਰਥਾ ਹੈ। ਇਸ ਰਾਗ ਦੇ ਗਾਉਣ ਵਜਾਉਣ ਦਾ ਸਮਾਂ ਪ੍ਰਭਾਤ ਦਾ ਪਹਿਲਾ ਪਹਿਰ ਹੈ। ਇਸ ਦਾ ਵਾਦੀ ਧੈਵਤ ਅਤੇ ਸੰਵਾਦੀ ਰਿਸ਼ਭ ਹੋਣ ਦੇ ਕਾਰਨ ਸ਼ਾਸਤਰਕਾਰਾਂ ਨੇ ਰਾਮਕਲੀ ਨੂੰ ਉਤਰਾਂਗ ਵਾਦੀ ਰਾਗਾਂ ਦੇ ਵਰਗ ਵਿਚ ਰੱਖਿਆ ਹੈ। ਸ਼ੜਜ, ਮੱਧਿਅਮ ਅਤੇ ਪੰਚਮ ਇਸ ਰਾਗ ਵਿਚ ਨਿਆਸ ਦੇ ਸੁਰ ਮੰਨੇ ਜਾਂਦੇ ਹਨ।

ਆਰੋਹ : ਸਾ ਗ, ਮ ਪ, ਧੁ, ਨੀ ਸਾਂ।
ਅਵਰੋਹ : ਸਾਂ ਨੀ ਧੁ ਪ, ਮੰ ਪ ਧੁ ਨੁੀ ਧੁ ਪ, ਗ, ਮ ਰੇ, ਸਾ।
ਮੁੱਖ ਅੰਗ: ਧੁ ਪ, ਮੰ ਪ ਧੁ ਨੁੀ ਧੁ ਪ, ਗ, ਮ ਰੇ ਸਾ।

## ਰਾਗ ਰਾਮਕਲੀ ਸੁਰ ਵਿਸਤਾਰ

1. (ਸਾ), ਨ਼ੀ ਸਾ, ਗ ਗ ਮ, ਗ ਮ ਰੇ ਰੇ ਸਾ, ਨ਼ੀ ਸਾ ਰੇ ਰੇ ਸਾ, ਨ਼ੀ ਸਾ ਧ਼ੁ ਨ਼ੀ ਧ਼ੁ ਪ਼, ਮ਼ੰ ਪ਼ ਧ਼ੁ ਨ਼ੀ ਧ਼ੁ ਪ਼, ਮ਼ੰ ਪ਼ ਗ਼ ਮ਼ ਪ਼, ਗ਼ ਮ਼ ਨ਼ੀ ਧ਼ੁ ਪ਼, ਮ਼ੰ ਪ਼ ਧ਼ੁ ਧ਼ੁ ਪ਼, ਮ਼ੰ ਪ਼ ਗ਼ ਮ਼ੰ ਧ਼ੁ ਧ਼ੁ ਨ਼ੀ ਸਾ, ਧ਼ੁ ਨ਼ੀ ਸਾ ਰੇ ਨ਼ੀ ਸਾ, ਗ ਗ ਰੇ ਸਾ, ਨ਼ੀ ਸਾ ਗ ਮ ਗ ਮ ਪ, ਮੰ ਪ ਗ ਮ ਪ, ਗ ਮ ਰੇ ਰੇ, ਸਾ।
2. ਨ਼ੀ ਸਾ ਗ ਮ ਪ, ਮੰ ਪ ਗ ਮ ਪ, ਗ ਮ ਧੁ ਧੁ ਪ, ਧੁ ਪ ਧੁ ਮੰ ਪ ਮ ਪ ਗ, ਮ ਪ ਗ ਮ ਪ, ਗ ਮ ਧੁ ਧੁ ਪ, ਗ ਮ ਨੀ ਧੁ ਪ, ਮੰ ਪ ਧੁ ਨੀ ਧੁ ਪ, ਮੰ ਪ ਗ ਮ ਧੁ ਧੁ ਨੀ, ਧੁ ਨੀ ਧੁ ਪ, ਮੰ ਪ ਗ ਮ ਧੁ ਧੁ ਨੀ ਸਾਂ, ਨੀ ਸਾਂ, ਧੁ ਨੀ ਸਾਂ ਰੇਂ ਨੀ ਸਾਂ, ਧੁ ਨੀ ਧੁ ਪ, ਮੰ ਪ ਗ ਮ, ਧੁ ਨੀ ਸਾਂ, ਸਾਂ ਰੇਂ ਨੀ ਸਾਂ, ਧੁ ਨੀ ਧੁ ਪ, ਮੰ ਪ ਧੁ ਨੀ ਧੁ ਪ, ਮੰ ਪ ਧੁ ਧੁ ਪ, ਮੰ ਪ ਗ ਮ ਪ, ਗ ਮ ਰੇ ਰੇ ਸਾ।
3. ਨ਼ੀ ਸਾ ਗ ਮ ਪ, ਮੰ ਪ ਗ ਮ ਧੁ, ਨੀ ਸਾਂ, ਨੀ ਸਾਂ, ਸਾਂ ਨੀ ਧੁ ਪ, ਮੰ ਪ ਗ ਮ ਧੁ ਨੀ ਸਾਂ, ਨੀ ਸਾਂ ਰੇਂ ਰੇਂ ਸਾਂ, ਨੀ ਸਾਂ ਗਂ ਗਂ ਰੇਂ ਸਾਂ, ਨੀ ਸਾਂ ਗਂ ਗਂ ਮਂ, ਨੀ ਸਾਂ ਗਂ ਮੰ ਪਂ, ਮੰ ਪਂ ਗਂ ਮੰ ਪਂ, ਮੰ ਪਂ ਗਂ ਮਂ ਰੇਂ ਰੇਂ ਸਾਂ, ਨੀ ਸਾਂ ਗਂ ਮਂ ਰੇਂ ਰੇਂ ਸਾਂ, ਨੀ ਸਾਂ ਗਂ ਗਂ ਰੇਂ ਰੇਂ ਸਾਂ, ਨੀ ਸਾਂ ਰੇਂ ਸਾਂ ਨੀ ਸਾਂ, ਧੁ ਨੀ ਧੁ ਪ, ਮੰ ਪ ਧੁ ਨੀ ਧੁ ਪ, ਮੰ ਪ ਗ ਮ ਪ, ਮੰ ਪ ਗ ਮ ਰੇ ਰੇ ਸਾ।

## ਰਾਮਕਲੀ ਬਾਣੀ ਰਵਿਦਾਸ ਜੀ ਕੀ

### ੴ ਸਤਿਗੁਰ ਪ੍ਰਸਾਦਿ॥

ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥
ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥੧॥
ਦੇਵ ਸੰਸੈ ਗਾਂਠਿ ਨ ਛੂਟੈ॥ ਕਾਮ ਕ੍ਰੋਧ ਮਾਇਆ ਮਦ ਮਤਸਰ
ਇਨ ਪੰਚਹੁ ਮਿਲਿ ਲੂਟੈ॥੧॥ਰਹਾਉ॥ ਹਮ ਬਡ ਕਬਿ ਕੁਲੀਨ ਹਮ ਪੰਡਿਤ
ਹਮ ਜੋਗੀ ਸੰਨਿਆਸੀ॥ ਗਿਆਨੀ ਗੁਨੀ ਸੂਰ ਹਮ ਦਾਤੇ
ਇਹ ਬੁਧਿ ਕਬਹਿ ਨ ਨਾਸੀ॥੨॥ ਕਹੁ ਰਵਿਦਾਸ ਸਭੈ ਨਹੀ ਸਮਝਸਿ
ਭੂਲਿ ਪਰੇ ਜੈਸੇ ਬਉਰੇ॥ ਮੋਹਿ ਅਧਾਰੁ ਨਾਮੁ ਨਾਰਾਇਨ
ਜੀਵਨ ਪ੍ਰਾਨ ਧਨ ਮੋਰੇ॥੩॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੭੩)*

ਰਾਗ ਰਾਮਕਲੀ ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | | | | ਮੰਪ | ਧ̱ਨ̱ੀ | ਧ̱ | ਪ | ਮੰ |
| | | | | | | | | | | | ਦੇS | SS | ਵ | ਸੰ | S |
| | | | | | | | | | | | | 3 | | | |
| ਪ | – | – | – | ਪ | ਮੰ | ਪ | ਗ | ਮ | ਧ̱ | ਪ | – | ਗਮ | ਪ | ਮ | ਗਮ |
| ਸੈ | S | S | S | ਗਾਂ | S | ਠਿ | ਨ | ਛੂ | S | ਟੈ | S | ਕਾS | S | ਮ | ਕ੍ਰੋS |
| x | | | | 2 | | | | 0 | | | | 3 | | | |
| ਗ | ਰੇ̱ | ਗ | ਪ | ਮ | ਗ | ਮ | ਗ | ਰੇ̱ | ਰੇ̱ | ਸਾ | ਸਾ | ਗਂ | ਮ | ਪ | ਧ̱ |
| S | ਧ | ਮਾ | S | ਇਆS | | ਮ | ਦ | ਮ | ਤ | ਸ | ਰ | ਇ | ਨ | ਪੰ | S |
| x | | | | 2 | | | | 0 | | | | 3 | | | |
| ਨ̱ੀ | ਨ̱ੀ | ਸਾਂ | ਸਾਂ | ਸਾਂਰੇਂ | ਸਾਂਨ̱ੀ | ਧ̱ਨ̱ੀ | ਧ̱ਪ | ਮੰਪ | ਗਮ | ਪ | | | | | |
| ਚ | ਹੁ | ਮਿ | ਲਿ | ਲੂS | SS | ਟੈS | SS | SS | SS | S | | | | | |
| x | | | | 2 | | | | 0 | | | | | | | |
| **ਅੰਤਰਾ** | | | | | | | | | | | | ਗ | ਮ | ਮ | – |
| | | | | | | | | | | | | ਪ | ੜੀ | ਐ | S |
| x | | | | 2 | | | | 0 | | | | 3 | | | |
| ਧ̱ | ਧ̱ | ਨੀ | – | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | – | ਸਾਂ | ਸਾਂ | ਗਂ | ਮੰ |
| ਗੁ | ਨੀ | ਐ | S | ਨਾ | ਮੁ | ਸ | ਭੁ | ਸੁ | ਨੀ | ਐ | S | ਅ | ਨ | ਭਉ | S |
| x | | | | 2 | | | | 0 | | | | 3 | | | |
| ਰੇਂ | – | ਸਾਂ | ਸਾਂ | ਨ̱ੀਸਾਂ | ਰੇਂਸਾਂ | ਧ̱ | – | ਧ̱ | ਨ̱ੀ | ਧ̱ | ਪ | ਮੰਪ | ਧ̱ਨ̱ੀ | ਧ̱ | ਪ |
| ਭਾ | S | ਉ | ਨ | ਦS | ਰS | ਸੈ | S | S | S | S | S | ਲੋS | SS | ਹਾ | ਕੰ |
| x | | | | 2 | | | | 0 | | | | 3 | | | |
| ਮੰ | ਪ | ਪ | ਗ | ਮ | ਰੇ̱ | ਗ | ਪ | ਮ | ਗ | ਰੇ̱ | ਸਾ | ਸਾ | ਗ | ਮ | ਮ |
| S | ਚ | ਨੁ | ਹਿ | ਰ | ਨ | ਹੋ | ਇ | ਕੈ | S | ਸੋ | S | ਜਉ | ਪਾ | S | ਰ |
| x | | | | 2 | | | | 0 | | | | 3 | | | |
| ਧ̱ | ਧ̱ | ਨੀ | ਸਾਂ | ਸਾਂਰੇਂ | ਸਾਂਨੀ | ਧ̱ਨ̱ੀ | ਧ̱ਪ | ਮੰਪ | ਗਮ | ਪ | | | | | |
| ਸ | ਹਿ | ਨ | S | ਪS | ਰS | ਸੈS | SS | SS | SS | S | | | | | |
| x | | | | 2 | | | | 0 | | | | | | | |

# 14. ਰਾਗ ਮਾਰੂ

ਮਾਰੂ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਪੁਰਾਤਨ ਗ੍ਰੰਥਕਾਰ ਇਸ ਨੂੰ ਮਾਲਵ, ਮਾਰੁਵ, ਮਾਰੁਵਾ, ਮਾਰਵਿਕਾ ਆਦਿ ਨਾਮਾਂ ਨਾਲ ਸੰਬੋਧਿਤ ਕਰਦੇ ਹਨ। ਦੱਖਣ ਦੇ ਇਕ ਪ੍ਰਸਿੱਧ ਵਿਦਵਾਨ ਪੰਡਿਤ ਅੱਪਾ ਸ਼ਾਸਤਰੀ ਨੇ 'ਚੰਦ੍ਰਕਾਯਮ' ਗ੍ਰੰਥ ਵਿਚ ਮਾਰੂ ਬਾਰੇ ਇਸ ਤਰ੍ਹਾਂ ਲਿਖਿਆ ਹੈ :

"ਤ੍ਰੀਵੋ ਗਮੋਧਨੀ ਚੈਵ ਮ੍ਰਿਦਰਿ, ਧੈਵਤ ਰਿਸ਼ਭੌ॥
ਸੰਵਾਦੀ ਵਾਦਿਨੋ ਯਤ੍ਰ ਸ ਮਾਰੁ : ਸਾਯਮੀਰਿਤ॥"

ਇਸ ਦਾ ਭਾਵ ਅਰਥ ਇਹੋ ਹੈ ਕਿ ਜਿਸ ਰਾਗ ਵਿਚ ਗਮਧਨੀ ਸੁਰ ਤੀਬਰ, ਕੋਮਲ ਰਿਸ਼ਭ, ਧੈਵਤ ਵਾਦੀ, ਰਿਸ਼ਭ ਸੰਵਾਦੀ ਹੈ, ਉਸ ਨੂੰ ਮਾਰੂ ਰਾਗ ਕਹਿੰਦੇ ਹਨ ਅਤੇ ਉਹ ਸੰਝ ਵੇਲੇ ਗਾਇਆ ਜਾਂਦਾ ਹੈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਮਾਰੂ ਰਾਗ ਦੀ ਵਿਆਖਿਆ ਇਸ ਤਰ੍ਹਾਂ ਕਰਦੇ ਹਨ : "ਸ਼ਡਜ, ਰਿਸ਼ਭ ਕੋਮਲ, ਗੰਧਾਰ ਧੈਵਤ ਅਤੇ ਨਿਸ਼ਾਦ ਸ਼ੁਧ, ਮੱਧਮ ਤੀਵਰ ਲੱਗਦਾ ਹੈ। ਇਹ ਰਾਗ ਯੁੱਧ ਅਤੇ ਚਲਾਣੇ ਸਮੇਂ ਖ਼ਾਸ ਕਰਕੇ ਅਤੇ ਦਿਨ ਦੇ ਤੀਜੇ ਪਹਿਰ ਵਿਚ ਸਾਧਾਰਣ ਰੀਤਿ ਅਨੁਸਾਰ ਗਾਈਦਾ ਹੈ।"

ਉਪਰੋਕਤ ਹਵਾਲਿਆਂ ਤੋਂ ਇਹ ਸਪੱਸ਼ਟ ਹੈ ਕਿ ਜਿਸ ਨੂੰ ਵਰਤਮਾਨ ਸਮੇਂ ਸੰਗੀਤਵੇਤਾ ਮਾਰਵਾ ਰਾਗ ਕਹਿੰਦੇ ਹਨ, ਉਸ ਦਾ ਨਾਮ ਮਾਰੂ ਵੀ ਹੈ।

ਮਾਰੂ ਰਾਗ ਦੀ ਰਚਨਾ ਆਧੁਨਿਕ ਸਮੇਂ ਦੇ ਮਾਰਵਾ ਥਾਟ ਤੋਂ ਮੰਨੀ ਜਾਂਦੀ ਹੈ। ਇਹ ਆਪਣੇ ਥਾਟ ਦਾ ਜਨਕ ਰਾਗ ਵੀ ਹੈ। ਮਾਰੂ ਵਿਚ ਰਿਸ਼ਭ ਕੋਮਲ, ਮਧਿਅਮ ਤੀਬਰ, ਪੰਚਮ ਵਰਜਿਤ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੀ ਜਾਤੀ ਸ਼ਾਡਵ ਸ਼ਾਡਵ ਮੰਨਣ ਦਾ ਰਿਵਾਜ਼ ਹੈ। ਕਈ ਵਿਦਵਾਨ ਮਾਰੂ ਦੀ ਜਾਤੀ ਔਡਵ ਸ਼ਾਡਵ ਮੰਨਦੇ ਹਨ ਪਰ ਪ੍ਰਚਾਰ ਵਿਚ ਪਹਿਲੇ ਮਤ ਦੇ ਸਮਰੱਥਕ ਵਧੇਰੇ ਹਨ। ਇਸ ਦਾ ਵਾਦੀ ਰਿਸ਼ਭ ਅਤੇ ਸੰਵਾਦੀ ਧੈਵਤ ਹੈ। ਇਹ ਸ਼ਾਮ ਦਾ ਸੰਧੀ ਪ੍ਰਕਾਸ਼ ਰਾਗ ਹੈ। ਇਸ ਰਾਗ ਵਿਚ ਰਿਸ਼ਭ ਸੁਰ ਸਭ ਤੋਂ ਵੱਧ ਮਹੱਤਵ ਦਾ ਹੈ ਕਿਉਂ ਜੋ ਇਹ ਇਸ ਦਾ ਗ੍ਰਹ ਸੁਰ ਵੀ ਹੈ ਅਤੇ ਨਿਆਸ ਵੀ। ਇਸ ਦੇ ਗਾਇਨ ਵਾਦਨ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ।

ਆਰੋਹ : ਨ਼ੀ ਰੇ੍, ਗ ਮੰ ਧ, ਨੀ ਧ ਸਾਂ।
ਅਵਰੋਹ : ਰੇ੍ਂ ਨੀ ਧ, ਮੰ ਧ, ਮੰ ਗ ਰੇ੍, ਸਾ।
ਮੁੱਖ ਅੰਗ : ਨ਼ੀ ਰੇ੍ ਗ ਮੰ ਧ, ਧ ਮੰ ਗ ਰੇ੍, ਨ਼ੀ ਰੇ੍ ਸਾ।

## ਰਾਗ ਮਾਰੂ ਸੁਰ ਵਿਸਤਾਰ

1. (ਸਾ) ਰੇ̱ ਰੇ̱, ਨ਼ੀ ਰੇ̱, ਗ ਰੇ̱ ਰੇ̱, ਰੇ̱ ਨ਼ੀ ਧ਼, ਧ਼ ਨ਼ੀ ਰੇ̱, ਧ਼ ਨ਼ੀ ਧ਼ ਰੇ̱, ਗ ਰੇ̱ ਨ਼ੀ ਧ਼ ਨ਼ੀ ਰੇ̱, ਧ਼ ਰੇ̱, ਨੀ ਰੇ̱, ਸਾ ਰੇ̱ ਨ਼ੀ, ਧ਼ ਮੰ ਧ਼, ਮੰ ਨ਼ੀ ਧ਼, ਧ਼ ਮ਼ੰ ਧ਼, ਧ਼ ਮ਼ੰ ਗ਼ ਰੇ̱ ਗ਼ ਮ਼ੰ ਧ਼, ਗ਼ ਮ਼ੰ ਧ਼ ਨ਼ੀ ਮ਼ੰ ਧ਼, ਮ਼ੰ ਨ਼ੀ ਧ਼ ਨ਼ੀ ਮ਼ੰ ਧ਼, ਮ਼ੰ ਧ਼ ਮ਼ ਨ਼ੀ ਧ਼, ਮ਼ੰ ਧ਼ ਮ਼ੰ ਸਾ, ਮ਼ੰ ਧ਼ ਨ਼ੀ ਰੇ̱, ਧ਼ ਨ਼ੀ ਧ਼ ਨ਼ੀ ਰੇ̱, ਧ਼ ਨ਼ੀ ਰੇ̱ ਗ ਰੇ̱, ਧ਼ ਨ਼ੀ ਰੇ̱ ਗ ਰੇ̱, ਧ਼ ਨ਼ੀ ਨ਼ੀ ਰੇ̱ ਗ ਰੇ̱, ਨ਼ੀ ਰੇ̱ ਗ ਰੇ̱, ਗ ਮੰ ਗ ਰੇ̱, ਧ਼ ਨ਼ੀ ਰੇ̱ ਗ ਮੰ ਮੰ ਗ ਰੇ̱, ਨ਼ੀ ਰੇ̱ ਗ ਮੰ ਧ ਮੰ ਗ ਰੇ̱, ਗ ਮੰ ਗ ਰੇ̱, ਗ ਰੇ̱, ਨ਼ੀ ਰੇ ਸਾ।
2. ਨ਼ੀ ਰੇ̱ ਗ ਮੰ ਧ, ਧ ਮੰ ਗ ਰੇ̱, ਗ ਮੰ ਧ, ਰੇ̱ ਗ ਮੰ ਧ, ਗ ਮੰ ਧ ਮੰ ਧ, ਧ ਮੰ ਗ ਧ ਮੰ ਗ ਰੇ̱, ਗ ਮੰ ਧ ਮੰ ਧ, ਨ਼ੀ ਰੇ̱ ਗ ਰੇ̱ ਗ ਮੰ ਧ ਮੰ ਧ, ਗ ਮੰ ਧ ਨੀ ਮੰ ਧ ਗ ਮੰ ਧ, ਨ਼ੀ ਰੇ̱ ਗ ਮੰ ਧ ਨੀ ਰੇ̱ਂ ਨੀ ਧ, ਧ ਨੀ ਰੇ̱ਂ ਧ ਨੀ ਰੇ̱ਂ ਨੀ ਧ, ਮੰ ਧਨੀ ਮੰ ਧ ਗ ਮੰ ਧ, ਮੰ ਧ, ਧ ਮ਼ੰ ਗ ਪ ਮੰ ਗ ਮੰ ਧ ਗ ਮੰ ਧ ਮੰ ਧ, ਧ ਰੇ̱ਂ ਰੇ̱ਂ ਨੀ ਧ, ਮੰ ਧ ਧ ਮੰ ਗ ਰੇ̱, ਗ ਮੰ ਧ, ਨ਼ੀ ਰੇ̱ ਗ ਮੰ ਧ ਨੀ ਰੇ̱ਂ ਨੀ ਧ, ਮੰ ਧ ਨੀ ਧ, ਗ ਮੰ ਧ ਮੰ ਧ ਮੰ ਗ ਰੇ̱, ਗ ਮੰ ਧ ਮੰ ਗ ਰੇ̱, ਮੰ ਗ ਰੇ̱, ਮੰ ਗ ਰੇ̱, ਗ ਰੇ̱, ਰੇ̱ ਸਾ ਨ਼ੀ ਰੇ̱ ਸਾ।
3. ਨ਼ੀ ਰੇ̱ ਗ ਮੰ ਧ ਨੀ ਰੇ̱ਂ ਨੀ ਧ, ਮੰ ਗ, ਮੰ ਧ, ਮੰ ਸਾਂ, ਰੇ̱ਂ ਨੀ ਧ, ਮੰ ਧ ਸਾਂ, ਨੀ ਰੇ̱ਂ ਸਾਂ, ਧ ਨੀ ਰੇ̱ਂ, ਧ ਨੀ ਰੇ̱ਂ ਗਂ ਰੇ̱ਂ, ਧ ਨੀ ਰੇ̱ਂ ਗਂ ਮ਼ੰ ਮ਼ੰ ਗਂ ਰੇ̱ਂ ਮ਼ੰ ਗਂ ਰੇ̱ਂ ਗਂ ਰੇ̱ਂ, ਗਂ ਰੇ̱ਂ, ਰੇ̱ਂ ਰੇ̱ਂ, ਸਾਂ, ਨੀ ਰੇ̱ਂ ਸਾਂ, ਰੇ̱ਂ ਨੀ ਧ, ਮੰ ਧ ਨੀ ਰੇ̱ਂ ਨੀ ਧ, ਧ ਮੰ ਗ ਮੰ ਧ ਰੇ̱ਂ, ਰੇ̱ਂ ਨੀ ਧ, ਧ ਰੇ̱ਂ, ਨੀ ਧ ਮੰ ਗ ਰੇ̱, ਗ ਧ, ਮੰ ਗ ਰੇ̱, ਨ਼ੀ ਰੇ̱ ਗ ਮੰ ਧ, ਧ ਮੰ ਧ ਮੰ ਗ ਰੇ̱, ਗ ਮੰ ਧ ਮੰ ਗ ਰੇ̱, ਮੰ ਗ ਰੇ̱, ਨ਼ੀ ਰੇ̱, ਸਾ।

## ਰਾਗ ਮਾਰੂ ਬਾਣੀ ਰਵਿਦਾਸ ਜੀਉਕੀ
### ੴ ਸਤਿਗੁਰ ਪ੍ਰਸਾਦਿ॥

ਐਸੀ ਲਾਲ ਤੁਝ ਬਿਨੁ ਕਉਨੁ ਕਰੈ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥੨॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੬)*

ਰਾਗ ਮਾਰੂ ਤਿੰਨਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | ਨ਼ੀ | ਨ਼ੀ | ਰੇ̱ | ਰੇ̱ | ਗ | ਗ | ਮ' | ਮ' |
| | | | | | | | | ਐ | ਸੀ | ਲਾ | ਲ | ਤੁ | ਝ | ਬਿ | ਨੁ |
| | | | | | | | | 0 | | | | 3 | | | |
| ਨੀ | ਧ | ਮ'ਧ | ਮ'ਗ | ਰੇ̱ | – | ਸਾ | – | ਨ਼ੀਰੇ̱ | ਗਮ' | ਗਰੇ̱ | ਮ'ਗ | ਰੇ̱ | – | ਸਾ | ਸਾ |
| ਕਉ ऽ | | ਨੁऽ | ਕऽ | ਰੈ | ऽ | ऽ | ऽ | ਗਰੀ | ऽऽ | ਬऽ | ਨਿऽ | ਵਾ | ऽ | ਜੁ | ਗੁ |
| x | | | | 2 | | | | 0 | | | | 3 | | | |
| ਰੇ̱ | ਨ਼ੀ | ਧ਼ | ਮ਼' | ਧ਼ | ਸਾ | ਸਾ | – | ਨ਼ੀ | ਰੇ̱ | ਗ | ਰੇ̱ | ਗ | ਮ' | ਧ | ਨੀ |
| ਸਈ ऽ | | ਆ | ऽ | ਮੇ | ऽ | ਰਾ | ऽ | ਮਾ | ऽ | ਥੈ | ऽ | ਛ | ऽ | ਤ੍ਰ | ਧ |
| x | | | | 2 | | | | 0 | | | | 3 | | | |
| ਰੇ̱ਰੇ̱ | ਨੀਧ | ਮ'ਗ | ਮ'ਧ | ਨੀਰੇ̱ | ਨੀਧ | ਮ'ਗ | ਰੇ̱ਸਾ | | | | | | | | |
| ਰੈऽ | ऽऽ | ऽऽ | ऽऽ | ऽऽ | ऽऽ | ऽऽ | ऽऽ | | | | | | | | |
| x | | | | 2 | | | | | | | | | | | |
| ਅੰਤਰਾ | | | | | | | | ਮ' | – | ਗ | ਰੇ̱ਗ | ਮ' | – | ਧ | ਮ' |
| | | | | | | | | ਜਾ | ऽ | ਕੀ | ऽ | ਛੋ | ऽ | ਤਿ | ਜ |
| | | | | | | | | 0 | | | | 3 | | | |
| ਸਾਂ | ਸਾਂ | ਸਾਂ | – | ਨੀ | ਰੇਂ̱ | ਸਾਂ | – | ਨੀ | – | ਰੇਂ̱ | ਗਂ | ਰੇਂ̱ | – | ਸਾਂ | ਸਾਂ |
| ਗ | ਤ | ਕਉ | ऽ | ਲਾ | ऽ | ਗੈ | ऽ | ਤਾ | ऽ | ਪ | ਰ | ਤੁ | ऽ | ਹੀ | ਢ |
| x | | | | 2 | | | | 0 | | | | 3 | | | |
| ਰੇਂ̱ | ਨੀ | ਧ | – | ਮ' | ਧ | ਮ' | ਗ | ਮ' | ਗ | ਮ' | ਧ | ਮ'ਧ | ਨੀਰੇਂ̱ | ਨੀ | ਧ |
| ਰੈ | ऽ | ऽ | ऽ | ऽ | ऽ | ऽ | ऽ | ਨੀ | ऽ | ਚ | ਹ | ਊऽ | ऽऽ | ਚ | ਕ |
| x | | | | 2 | | | | 0 | | | | 3 | | | |
| ਮ' | ਧ | ਮ' | ਗ | ਰੇ̱ | – | ਸਾ | ਸਾ | ਗ | ਰੇ̱ | ਨੀ | ਧ | ਧ | ਨੀਰੇਂ̱ | ਗ | ਰੇ̱ |
| ਰੈ | ऽ | ਮੇ | ਰਾ | ਗੋ | ऽ | ਬਿੰ | ਦੁ | ਕਾ | ऽ | ਹੂ | ऽ | ਤੇ | ऽऽ | ਨ | ਡ |
| x | | | | 2 | | | | 0 | | | | 3 | | | |
| ਰੇਂ̱ਨੀਧਮ' | | ਧਨੀ | ਧਮ' | ਗਮ' | ਧਮ' | ਗਰੇ̱ | ਸਾ | | | | | | | | |
| ਰੈऽ | ऽऽ | ऽऽ | ऽऽ | ऽऽ | ऽऽ | ऽऽ | ऽ | | | | | | | | |
| x | | | | 2 | | | | | | | | | | | |

## ਮਾਰੂ

ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ॥
ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ॥੧॥
ਹਰਿ ਹਰਿ ਹਰਿ ਨ ਜਪਸਿ ਰਸਨਾ॥ ਅਵਰ ਸਭ ਛਾਡਿ ਬਚਨ ਰਚਨਾ॥੧॥ ਰਹਾਉ॥
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਹੀ॥
ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥੨॥
ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ॥
ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ॥੩॥੨॥੧੫॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੬)*

**ਰਾਗ ਮਾਰੂ** — **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | ਧ | ਮੰ | ਧ | ਮੰ | ਗ | ਮੰ | ਗ | ਰੇ | ਸਾ | ਸਾ | ਨ਼ੀ | ਧ਼ |
| | | | | ਹ | ਰਿ | ਹ | ਰਿ | ਹ | ਰਿ | ਨ | ਜ | ਪ | ਸਿ | ਰ | ਸ |
| | | | | 2 | | | | 0 | | | | 3 | | | |
| ਧ | – | – | ਮੰ | ਗ | ਮੰ | ਧ | ਧ | ਮੰਧ | ਨੀਰੇਂ | ਨੀ | ਧ | ਮੰ | ਧ | ਮੰ | ਗ |
| ਨਾ | ऽ | ऽ | ਅ | ਵ | ਰ | ਸ | ਭ | ਛਾऽ | ऽऽ | ਡਿ | ਬ | ਚ | ਨ | ਰ | ਚ |
| x | | | | 2 | | | | 0 | | | | 3 | | | |
| ਰੇ | – | ਸਾ | ਨੀਸਾ | | | | | | | | | | | | |
| ਨਾ | ऽ | ऽ | ऽ | | | | | | | | | | | | |
| x | | | | | | | | | | | | | | | |
| **ਅੰਤਰਾ** | | | | | | | | ਮੰ | ਮੰ | ਗ | – | ਮੰ | ਮੰ | ਧ | ਧ |
| | | | | | | | | ਸੁ | ਖ | ਸਾ | ऽ | ਗ | ਰ | ਸੁ | ਰਿ |
| | | | | | | | | 0 | | | | 3 | | | |
| ਸਾਂ | ਸਾਂ | ਸਾਂ | – | ਨੀ | ਰੇਂ | ਸਾਂ | ਸਾਂ | ਨੀ | – | ਰੇਂ | ਗਾਂ | – | ਮ਼ੰ | ਗਾਂ | ਰੇਂ |
| ਤ | ਰੁ | ਚਿੰ | ऽ | ਤਾ | ऽ | ਮ | ਨਿ | ਕਾ | ऽ | ਮ | ਧੇ | ऽ | ਨ | ਬ | ਸਿ |
| x | | | | 2 | | | | 0 | | | | 3 | | | |
| ਸਾਂ | – | ਰੇਂ | ਨੀ | ਧ | ਨੀ | ਧ | ਮੰ | ਧ | ਮੰ | ਨੀ | ਧ | ਮੰ | ਧ | ਮੰ | ਗ |
| ਜਾ | ऽ | ਕੇ | ऽ | ਰੇ | ऽ | ऽ | ऽ | ਚਾ | ऽ | ਰਿ | ਪ | ਦਾ | ऽ | ਰ | ਥ |
| x | | | | 2 | | | | 0 | | | | 3 | | | |
| ਰੇ | –ਰੇ | ਮੰ | ਗ | ਰੇ | – | ਸਾ | ਸਾ | ਨ਼ੀ | ਰੇ | ਗ | ਮੰ | ਧ | ਨੀ | ਰੇਂ | ਰੇਂ |
| ਅ | ऽਸ | ਟ | ਮ | ਹਾ | ऽ | ਸਿ | ਧਿ | ਨ | ਵ | ਨਿ | ਧਿ | ਕ | ਰ | ਤ | ਲ |
| x | | | | 2 | | | | 0 | | | | 3 | | | |
| ਨੀਰੇਂ | ਨੀਧ | ਮੰਗ | ਰੇਸਾ | | | | | | | | | | | | |
| ਤਾऽ | ਕੈऽ | ਰੇऽ | ऽऽ | | | | | | | | | | | | |
| x | | | | | | | | | | | | | | | |

# 15. ਰਾਗ ਕੇਦਾਰਾ

ਗੁਰੂ ਸਾਹਿਬ ਕੇਦਾਰ ਰਾਗ ਦੇ ਸਬੰਧ ਵਿਚ ਇਉਂ ਫੁਰਮਾਉਂਦੇ ਹਨ :

*ਕੇਦਾਰਾ ਰਾਗ ਵਿਚ ਜਾਣੀਐ ਭਾਈ ਸਬਦੇ ਕਰੇ ਪਿਆਰੁ॥*

ਇਸ ਮਹਾਵਾਕ ਤੋਂ ਸਪੱਸ਼ਟ ਹੈ ਕਿ ਕੇਦਾਰਾ ਰਾਗ ਭਾਰਤੀ ਸੰਗੀਤ ਦਾ ਬੜਾ ਪੁਰਾਤਨ ਰਾਗ ਹੈ। ਮੱਧਕਾਲੀਨ ਲਗਭਗ ਹਰ ਇਕ ਗ੍ਰੰਥਕਾਰ ਨੇ ਇਸ ਰਾਗ ਦਾ ਉਲੇਖ ਕੀਤਾ ਹੈ। ਆਧੁਨਿਕ ਸਮੇਂ ਵੀ ਇਹ ਰਾਗ ਬਹੁਤ ਪ੍ਰਸਿੱਧ ਹੈ। ਇਸ ਰਾਗ ਨੂੰ ਬਹੁਤੇ ਕਠਿਨ ਰਾਗਾਂ ਦੇ ਵਰਗ ਵਿਚ ਨਹੀਂ ਸ਼ਾਮਲ ਕੀਤਾ ਜਾਂਦਾ ਸਗੋਂ ਸਰਬ ਸਾਧਾਰਣ ਅਤੇ ਸੁਗਮ ਰਾਗ ਮੰਨਿਆ ਜਾਂਦਾ ਹੈ।

ਕੇਦਾਰਾ ਰਾਗ ਦੇ ਥਾਟ ਬਾਰੇ ਗੁਣਵੰਤਿਆਂ ਵਿਚ ਥੋੜ੍ਹਾ ਮਤ ਭੇਦ ਹੈ। ਇਕ ਵਰਗ ਇਸ ਨੂੰ ਕਲਿਆਣ ਥਾਟ ਦਾ ਰਾਗ ਮੰਨਦਾ ਹੈ ਅਤੇ ਦੂਜਾ ਬਿਲਾਵਲ ਮੇਲ ਦਾ। ਪ੍ਰਚਾਰ ਵਿਚ ਕੇਦਾਰਾ ਰਾਗ ਦੀ ਸਿਰਜਣਾ, ਬਹੁ-ਸੰਖਿਆ ਵਿਚ ਕਲਿਆਣ ਥਾਟ ਤੋਂ ਹੀ ਮੰਨੀ ਜਾਂਦੀ ਹੈ। ਇਸ ਰਾਗ ਵਿਚ ਦੋ ਮੱਧਿਅਮ, ਗੰਧਾਰ ਵਰਜਿਤ ਜਾਂ ਗੁਪਤ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਕੁਝ ਸੰਗੀਤਵੇਤਾ ਕੋਮਲ ਨਿਸ਼ਾਦ ਨੂੰ ਕੇਦਾਰਾ ਦਾ ਅਨੁਵਾਦੀ ਸੁਰ ਮੰਨਦੇ ਹਨ ਕੁਝ ਵਿਵਾਦੀ। ਇਸ ਵਿਚ ਸੰਦੇਹ ਨਹੀਂ ਕਿ ਕੁਝ ਦਹਾਕੇ ਪਹਿਲਾਂ ਕੋਮਲ ਨਿਸ਼ਾਦ ਇਸ ਰਾਗ ਵਿਚ ਮਹਿਮਾਨ ਦੇ ਤੌਰ ਤੇ ਸ਼ਾਮਲ ਹੋਇਆ ਸੀ ਪਰੰਤੂ ਵਰਤਮਾਨ ਕਾਲ ਵਿਚ ਇਹ ਸੁਰ ਕੇਦਾਰਾ ਦੇ ਪਰਿਵਾਰ ਦਾ ਇਕ ਚੰਗਾ ਸਦੱਸਯ ਬਣ ਚੁੱਕਾ ਹੈ। ਇਸ ਰਾਗ ਵਿਚ ਕੋਮਲ ਨਿਸ਼ਾਦ ਦੀ ਵਰਤੋਂ ਅਲਪ ਰੂਪ ਵਿਚ ਧੈਵਤ ਦੇ ਸੰਜੋਗ ਨਾਲ ਕਰਨ ਦਾ ਰਿਵਾਜ ਹੈ। ਇਸ ਰਾਗ ਦੇ ਆਰੋਹ ਵਿਚ ਰਿਸ਼ਭ ਅਤੇ ਗੰਧਾਰ ਦਾ ਤਿਆਗ ਕੀਤਾ ਜਾਂਦਾ ਹੈ ਅਤੇ ਅਵਰੋਹ ਵਿਚ ਛੇ ਸੁਰ ਪ੍ਰਯੋਗ ਹੁੰਦੇ ਹਨ, ਇਸ ਲਈ ਕੇਦਾਰਾ ਦੀ ਜਾਤੀ ਔਡਵ ਸ਼ਾਡਵ ਮੰਨੀ ਜਾਂਦੀ ਹੈ। ਕੁਝ ਲੇਖਕ ਇਸ ਦੇ ਅਵਰੋਹ ਵਿਚ ਗੰਧਾਰ ਸੁਰ ਦੀ ਵਰਤੋਂ ਵਕਰ ਰੀਤਿ ਨਾਲ ਕਰਦੇ ਹਨ ਅਤੇ ਜਾਤੀ ਔਡਵ ਸੰਪੂਰਣ ਮੰਨਦੇ ਹਨ ਪਰੰਤੂ ਪਹਿਲੀ ਧਾਰਨਾ ਵਧੇਰੇ ਉੱਚਿਤ ਹੈ।

ਕੇਦਾਰਾ ਵਿਚ ਗੰਧਾਰ ਸੁਰ ਪੂਰਣ ਤੌਰ ਤੇ ਵਰਜਿਤ ਹੈ ਫੇਰ ਵੀ ਕਈ ਸੂਝਵਾਨ ਕਲਾਕਾਰ ਇਸ ਸੁਰ ਦੀ ਵਰਤੋਂ ਇਸ ਖੂਬੀ ਨਾਲ ਕਰਦੇ ਹਨ ਕਿ ਉਹ ਵਰਤਿਆ ਵੀ ਜਾਵੇ ਅਤੇ ਰਹੇ ਵੀ ਗੁਪਤ। ਇਸ ਰਾਗ ਵਿਚ ਕਲਾਕਾਰ ਗੰਧਾਰ ਦਾ ਪ੍ਰਯੋਗ ਕਿਸ ਅੰਸ਼ ਅਤੇ ਕਿੰਨੇ ਪ੍ਰਮਾਣ ਵਿਚ ਕਰ ਕੇ ਰਾਗਾਂਗ ਸੰਭਾਲਦਾ ਹੈ, ਇਸ ਕਿਰਿਆ ਦੁਆਰਾ ਸੂਝਵਾਨ ਸਰੋਤੇ ਉਸ ਦੀ ਕਲਾ ਕੌਸ਼ਲਤਾ ਦਾ ਅਨੁਮਾਨ ਸਹਿਜੇ ਹੀ ਲਗਾ ਲੈਂਦੇ ਹਨ। ਕਲਾਵੰਤ ਨੂੰ ਇਹ ਕਿਰਿਆ ਬੜੀ ਚੌਕਸੀ ਨਾਲ ਕਰਨੀ ਚਾਹੀਦੀ ਹੈ, ਕਿਉਂ ਜੋ "ਗ ਮ ਪ ਗ ਮ ਰੇ ਸਾ"

ਦੇ ਉਚਾਰਣ ਤੋਂ ਕਾਮੋਦ ਅਤੇ "ਗ ਮ ਰੇ ਸਾ" ਤੋਂ ਬਿਲਾਵਲ ਰਾਗ ਸਿਰ ਉੱਚਾ ਕਰਨ ਲੱਗ ਪੈਂਦਾ ਹੈ।

ਇਸ ਰਾਗ ਦਾ ਵਾਦੀ ਸੁਰ ਮੱਧਿਅਮ (ਸ਼ੁੱਧ) ਅਤੇ ਸੰਵਾਦੀ ਸ਼ੜਜ ਹੈ। ਇਸ ਦੇ ਗਾਉਣ ਦਾ ਵੇਲਾ ਰਾਤ ਦੇ ਪਹਿਲੇ ਪਹਿਰ ਦਾ ਅੰਤ ਹੈ। ਇਸ ਦਾ ਗ੍ਰਹ ਸੁਰ ਸ਼ੜਜ, ਅੰਸ਼ ਮੱਧਿਅਮ ਅਤੇ ਨਿਆਸ ਪੰਚਮ ਮੰਨਿਆ ਜਾਂਦਾ ਹੈ। ਸ਼ੜਜ ਮੱਧਿਅਮ ਦੀ ਜੋੜੀ ਇਸ ਰਾਗ ਦਾ ਸਰੂਪ ਸਥਾਪਿਤ ਕਰਨ ਵਿਚ ਸਭ ਤੋਂ ਵੱਧ ਸਹਾਈ ਹੁੰਦੀ ਹੈ। ਇਹ ਪੂਰਵਾਂਗ ਪ੍ਰਧਾਨ ਰਾਗ ਹੈ। ਇਸ ਰਾਗ ਦੀ ਪ੍ਰਕਿਰਤੀ ਸ਼ਾਂਤ ਅਤੇ ਗੰਭੀਰ ਮੰਨੀ ਜਾਂਦੀ ਹੈ। ਕੇਦਾਰਾ ਦੇ ਨਿਕਟ ਸਬੰਧੀ ਰਾਗ ਕਾਮੋਦ, ਹਮੀਰ ਆਦਿ ਹਨ ਪਰੰਤੂ ਇਹ ਆਪਣੀ ਸੁਤੰਤਰ ਚਲਨ ਕਾਰਨ ਉਨ੍ਹਾਂ ਨਾਲੋਂ ਵੱਖਰੀ ਨੁਹਾਰ ਰੱਖਦਾ ਹੈ।

ਇਸ ਰਾਗ ਦੇ ਅਵਰੋਹ ਵਿਚ ਧੈਵਤ ਅਤੇ ਰਿਸ਼ਭ ਦੇ ਚੰਗੀ ਤਰ੍ਹਾਂ ਠਹਿਰਾਓ ਕਰਨ ਨਾਲ ਇਸ ਦੀ ਆਕ੍ਰਿਤੀ ਵਿਚ ਇਕ ਅਨੋਖਾ ਨਿਖਾਰ ਆ ਜਾਂਦਾ ਹੈ। ਇਸ ਰਾਗ ਵਿਚ ਨਿਸ਼ਾਦ ਅਨੁਵਾਦੀ ਸੁਰ ਦੇ ਰੂਪ ਵਿਚ ਵਰਤਿਆ ਆਵੱਸ਼ ਜਾਂਦਾ ਹੈ, ਪਰੰਤੂ ਇਸ ਦਾ ਪ੍ਰਯੋਗ ਘੱਟ ਕਰਨਾ ਚਾਹੀਦਾ ਹੈ। ਇਸ ਦਾ ਵਿਸਤਾਰ ਕਰਨ ਵੇਲੇ ਨਿਸ਼ਾਦ ਸੁਰ ਤੇ ਕਦੇ ਭੁਲ ਕੇ ਵੀ ਨਿਆਸ ਨਹੀਂ ਕਰਨਾ ਚਾਹੀਦਾ। ਇਸੇ ਤਰ੍ਹਾਂ ਹੀ ਆਰੋਹ ਵਿਚ ਨਿਸ਼ਾਦ ਕੋਮਲ ਦੀ ਵਰਤੋਂ ਕਰਨ ਤੋਂ ਜਿੱਥੇ ਤੱਕ ਵਸ ਚਲੇ ਸੰਕੋਚ ਕਰਨ ਦੀ ਲੋੜ ਹੈ। ਮਹਾਨ ਕਲਾਕਾਰ ਇਸ ਰਾਗ ਵਿਚ ਕਦੇ ਕਦੇ ਦੋਵੇਂ ਮੱਧਿਅਮ ਇਕਠੇ ਵੀ ਵਰਤ ਲੈਂਦੇ ਹਨ। ਸਾਧਾਰਣ ਗਾਇਕਾਂ ਨੂੰ ਇਹ ਕਿਰਿਆ ਬੜੀ ਸੂਝ ਬੂਝ ਨਾਲ ਕਰਨੀ ਚਾਹੀਦੀ ਹੈ। "ਮ ਧ ਪਧ ਮ" ਸੁਰਾਵਲੀ ਕੇਦਾਰਾ ਦੇ ਸਰੀਰ ਵਿਚ ਆਤਮਾ ਦਾ ਦਰਜਾ ਰੱਖਦੀ ਹੈ, ਇਸਦੇ ਤਾਰ ਸ਼ੜਜ ਵਿਚ ਪ੍ਰਵੇਸ਼ ਕਰਨ ਵੇਲੇ "ਪ, ਮੰ ਪ ਸਾਂ" ਵਰਤਿਆ ਜਾਂਦਾ ਹੈ। ਦਰੁੱਤ ਤਾਨਾਂ ਵਿਚ ਅੜਚਣ ਨਾ ਆਵੇ, ਇਸ ਸੌਖ ਨੂੰ ਮੁੱਖ ਰੱਖ ਕੇ ਕਲਾਕਾਰ "ਮੰਪਧਨੀਸਾਂਰੇਂਸਾਂਨੀ ਧਪਮੰ ਪਮਮਰੇਸਾ" ਵੀ ਵਰਤ ਲੈਂਦੇ ਹਨ। ਪਰ ਜਿੱਥੋਂ ਤੱਕ ਹੋ ਸਕੇ ਅਲਾਪਾਂ ਵਿਚ ਇਸ ਕਿਰਿਆ ਨੂੰ ਟਾਲਣ ਦਾ ਹੀ ਯਤਨ ਕਰਨਾ ਚਾਹੀਦਾ ਹੈ।

ਪੰਜਾਬੀ ਸਾਹਿਤ ਦੇ ਮਹਾਨ ਵਿਦਵਾਨ ਡਾ. ਚਰਨ ਸਿੰਘ ਜੀ (ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪਿਤਾ) ਨੇ ਪੁਰਾਤਨ ਗ੍ਰੰਥਾਂ ਦੇ ਹਵਾਲਿਆਂ ਦੁਆਰਾ ਕੇਦਾਰਾ ਦੇ ਨਾਦਾਤਮਕ ਰੂਪ ਦੀ ਇਸ ਤਰ੍ਹਾਂ ਵਿਆਖਿਆ ਕੀਤੀ ਹੈ : "ਆਲਮ ਕਵੀ ਨੇ ਮਾਧਵਾ ਨਲ" ਗ੍ਰੰਥ ਵਿਚ ਕੇਦਾਰ ਨੂੰ ਮੇਘ ਰਾਗ ਦਾ ਪੁੱਤਰ ਮੰਨਿਆ ਹੈ ਜਿਹਾ ਕਿ "ਬੈਰਾਧਰ ਗਜਧਰ ਕੇਦਾਰਾ।" ਗੁਰਮਤਿ ਸੰਗੀਤ ਵਿਚ ਮੇਘ ਦਾ ਪੁੱਤਰ ਹੈ ਜਿਹੁ ਕੁ "ਬੈਰਾਧਰ ਗਜਧਰ ਕੇਦਾਰਾ।" ਰਾਗਾਰਣਵ ਮਤ ਵਿਚ ਨਾਟ ਰਾਗ ਦੀ ਰਾਗਣੀ ਮੰਨੀ ਜਾਂਦੀ ਹੈ। ਭਰਤ ਵਿਚ ਦੀਪਕ ਦੀ, ਸ਼ਿਵਮਤ ਵਿਚ ਕੇਦਾਰ ਗੌੜ ਸਿਰੀ ਰਾਗ ਦੀ ਰਾਗਣੀ ਮੰਨੀ ਜਾਂਦੀ ਹੈ। ਰਾਗ ਬਿਨੋਦ ਵਿਚ ਦੀਪਕ ਦਾ ਪੁੱਤਰ, ਸੁਰ ਤਾਲ ਸਮੂਹ ਵਿਚ ਦੀਪਕ ਦੀ ਰਾਗਣੀ, ਬੁੱਧ ਪ੍ਰਕਾਸ਼ ਦਰਪਣ ਵਿਚ ਮੇਘ ਦਾ ਪੁੱਤਰ ਅਤੇ ਰਾਧਾਗੋਬਿੰਦ ਸੰਗੀਤਸਾਰ ਵਿਚ ਮੇਘ ਦਾ ਪੁੱਤਰ ਆਦਿ।

ਉਪਰੋਕਤ ਮੱਤਾਂ ਵਿਚ ਕਿੰਨੀ ਕੁ ਸੱਚਾਈ ਹੈ, ਇਥੇ ਬਹੁਤੀ ਟੀਕਾ ਟਿੱਪਣੀ ਕਰਨ ਦੀ ਲੋੜ ਨਹੀਂ ਪ੍ਰਤੀਤ ਹੁੰਦੀ, ਪਾਠਕ ਖ਼ੁਦ ਹੀ ਅਨੁਮਾਨ ਲਗਾ ਸਕਦੇ ਹਨ ਕਿ ਇਕ ਮਤ

ਵਿਚ ਕੇਦਾਰਾ ਪੁੱਤਰ, ਦੂਜੇ ਵਿਚ ਕਿਸੇ ਦੀ ਰਾਗਣੀ, ਤੀਜੇ ਵਿਚ ਕਿਸੇ ਹੋਰ ਰਾਗ ਦੀ ਇਸਤਰੀ ਅਤੇ ਚੌਥੇ ਵਿਚ ਕਿਸੇ ਹੋਰ ਹੀ ਰਾਗ ਦਾ ਪੁੱਤਰ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੇਘ ਰਾਗ ਨੂੰ ਨਹੀਂ ਨਿਵਾਜਿਆ ਗਿਆ। ਇਸ ਰਾਗ ਨੂੰ ਸਭ ਗੁਰੂ ਸਾਹਿਬਾਨ ਨੇ ਬਾਣੀ ਵਿਚ "ਰਾਗੁ ਕੇਦਾਰਾ" ਨਾਮ ਹੀ ਬਖ਼ਸ਼ਿਆ ਹੈ। ਰਾਗ ਦੇ ਅਰਥ ਕਦੇ ਵੀ ਰਾਗਣੀ ਨਹੀਂ ਹੁੰਦੇ, ਇਹ ਸਭ ਨੂੰ ਵਿਦਿਤ ਹੀ ਹੈ।

ਆਰੋਹ : ਸਾ ਮ, ਮ $^{ਗ}$ਪ, ਮੰ ਪ ਧ ਮ, ਮੰ ਪ ਨੀ ਧ ਸਾਂ।

ਅਵਰੋਹ : ਸਾਂ ਨੀ ਧ, ਪ, ਮੰ ਪ ਧ ਪ ਮ, ਮ ਰੇ, ਸਾ।

ਮੁੱਖਅੰਗ : ਸਾ ਮ, ਮ ਪ, ਮੰ ਪ $^{ਪ}$ਧ ਮ, ਮ ਰੇ, ਸਾ।

## ਰਾਗ ਕੇਦਾਰਾ ਸੁਰ ਵਿਸਤਾਰ

1. (ਸਾ), ਸਾ ਰੇ ਸਾ ਸਾ ਮ, (ਮ), ਰੇ ਸਾ, ਸਾ ਰੇ ਨ਼ੀ ਸਾ ਧ਼ ਧ਼ ਪ਼ ਸਾ, ਸਾ ਰੇ ਸਾ ਸਾ ਧ਼ ਧ਼ ਪ਼, ਮ਼ੰ ਪ਼ ਧ਼ ਮ਼, ਮ਼ $^{ਗ}$ਪ਼, ਮ਼ੰ ਮ਼ੰ ਪ਼, ਮ਼ੰ ਪ਼ ਧ਼ ਪ਼ ਮ਼, ਮ਼ੰ ਮ਼ੰ ਪ਼, ਮ਼ੰ ਪ਼ ਧ਼ ਧ਼ ਪ਼, ਪ਼ ਧ਼ ਮ਼ੰ ਪ਼ ਮ਼ੰ ਪ਼ ਧ਼ ਮ਼, ਧ਼ ਧ਼ ਮ਼, ਪ਼ ਪ਼ ਮ਼ੰ ਪ਼ ਧ਼ ਨੀ̱ ਧ਼ ਪ਼, ਮ਼ੰ ਪ਼ ਧ਼ ਧ਼ ਪ਼ ਮ਼, ਪ਼ ਪ ਮ਼ੰ ਪ਼ ਸਾ, ਸਾ ਰੇ ਨ਼ੀ ਸਾ ਮ, ਮ਼ੰ ਪ਼ ਮ਼ੰ ਪ਼ਾ ਸਾ ਸਾ ਰੇ ਨ਼ੀ ਸਾ ਮ, ਰੇ ਰੇ ਸਾ ਨ਼ੀ ਸਾ ਧ਼ ਪ਼ ਮ਼, ਪ਼ ਪ਼ ਸਾ ਸਾ ਰੇ ਸਾ ਮ, ਮ $^{ਗ}$ਪ, ਮੰ ਪ ਮੰ ਪ ਧ ਮ, ਪ $^{ਪ}$ਧ ਮੰ ਪ ਮ, ਧ ਪ ਮ, ਪ ਮ, ਰੇ ਸਾ।
2. ਮ ਮ ਰੇ ਸਾ ਰੇ ਰੇ ਸਾ ਨ਼ੀ ਸਾ ਰੇ ਨ਼ੀ ਸਾ ਮ, ਮ $^{ਗ}$ਪ, ਸਾ , ਮ ਪ, ਮੰ ਮੰ ਪ, ਮੰ ਪ ਧ ਧ ਪ, ਧ ਧ ਪ ਮੰ ਪ, ਮੰ ਪ ਮੰ ਪ ਧ ਪ ਮ, ਮੰ ਪ ਧ ਨੀ̱ ਧ ਪ ਮ਼, ਮੰ ਪ ਧ ਪ ਮ, ਨੀ ਧ ਪ, ਮੰ ਪ ਧ ਪ ਮ, ਮੰ੍ ਮੰ ਪ ਪ ਸਾਂ ਸਾਂ ਧ ਪ ਮੰ ਪ ਧ ਪ ਮ, ਪ੍ ਧ ਮੰ ਪ, ਸਾਂ ਰੇਂ ਨੀ ਸਾਂ ਧ ਧ ਪ, ਧ ਮੰ ਪ ਮੰ ਪ ਧ ਪ ਮ, ਮੰ ਪ ਨੀ ਧ ਸਾਂ ਰੇਂ ਸਾਂ ਸਾਂ ਧ ਪ ਮ, ਸਾਂ, ਧ ਪ ਮ, ਧ ਧ ਪ ਮ, ਧ ਮੰ ਪ ਮੰ ਪ ਧ ਪ ਮ, ਮੰ ਪ ਨੀ ਧ ਸਾਂ ਰੇਂ ਸਾਂ ਸਾਂ ਧ ਪ ਮ, ਸਾਂ, ਧ ਪ ਮ, ਸਾਂ, ਧ ਪ ਮ, ਧ ਧ ਪ ਮ, ਮੰ ਪ ਧ ਨੀ̱ ਧ ਪ ਮੰ ਪ ਧ ਪ ਮ, ਸਾ ਸਾ ਮ ਮ ਪ ਪ ਸਾਂ ਸਾਂ, ਰੇਂ ਸਾਂ, ਧ ਪ ਮ, ਧ ਪ ਮ, ਪ ਮ, ਮ, ਰੇ ਸਾ।
3. ਸਾ ਸਾ ਮ ਮ ਪ ਪ ਮੰ ਪ ਸਾਂ, ਨੀ ਸਾਂ, ਸਾਂ ਨੀ ਧ ਪ ਮੰ ਪ ਧ ਪ ਮ, ਪ ਧ ਮੰ ਪ, ਸਾਂ, ਰੇਂ ਸਾਂ, ਮੰ ਪ ਸਾਂ ਸਾਂ ਰੇਂ, ਸਾਂ, ਰੇਂ, ਸਾਂ ਰੇਂ ਨੀ ਸਾਂ ਧ ਧ ਪ, ਮੰ ਪ ਸਾਂ, ਮੰ ਪ ਸਾਂ, ਮੰ ਪ ਰੇਂ ਸਾਂ, ਮ ਮ ਪ ਪ ਸਾਂ ਸਾਂ ਨੀ ਸਾਂ, ਮੰ ਪ ਧ ਮੰ ਪ ਸਾਂ ਰੇਂ ਸਾਂ ਸਾਂ ਮਂ, ਰੇਂ ਸਾਂ, ਮਂ ਮਂ ਰੇਂ ਸਾਂ, ਸਾਂ ਰੇਂ ਨੀ ਸਾਂ ਧ ਪ ਮੰ ਪ ਸਾਂ, ਰੇਂ ਸਾਂ, ਸਾਂ ਸਾਂ ਮਂ ਮਂ ਪਂ, ਮੰ ਪਂ ਮੰ ਪਂ ਮਂ, ਪਂ ਧਂ ਮੰ ਪਂ ਮਂ, ਧਂ ਧਂ ਪਂ ਪਂ ਮੰ $^{ਪ}$ਧਂ ਮਂ, ਪਂ ਮਂ,.ਰੇਂ ਸਾਂ, ਸਾਂ ਰੇਂ ਸਾਂ ਸਾਂ ਨੀ ਧ, ਪ ਮੰ ਪ ਧ ਨੀ̱ ਧ, ਪ ਮੰ ਪ ਧ ਪ ਮ, ਪ (ਮ) ਰੇ ਸਾ।

## ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ॥

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥
ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ॥੧॥
ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥ ਰਹਾਉ॥
ਸੁਆਨ ਸਤ੍ਰੁ ਅਜਾਤੁ ਸਭ ਤੇ, ਕ੍ਰਿਸ੍ਨ ਲਾਵੈ ਹੇਤੁ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥੨॥
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥੩॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੨੪)*

**ਰਾਗ ਕੇਦਾਰਾ** **ਰੂਪਕ ਤਾਲ**

| | | | | | | | | | | | | | |
|---|---|---|---|---|---|---|---|---|---|---|---|---|---|
| **ਸਥਾਈ** | | | | | | | | | | | | | |
| ਮ | ਮ | ਮਗ | ਪ | – | ਮੰ | ਪ | ਮੰ | ਪ | ਧ | ਮ | – | – | ਮ |
| ਰੇ | ਚਿ | ਤS | ਚੇ | S | S | ਭਿ | ਚੇ | Sਤ | ਅ | ਚੇ | S | S | ਤ |
| x | | | 2 | | 3 | | x | | | 2 | | 3 | |
| ਮ | – | ਮ | ਮਧ | ਪ | ਪਧ | ਮੰਪ | ਮ | – | ਰੇ | ਸਾ | ਰੇ | ਨ਼ੀ | ਸਾ |
| ਕਾ | S | ਹੇ | ਨS | S | ਬਾS | ਲS | ਮੀ | S | ਕਹਿ | ਦੇ | S | S | ਖ |
| x | | | 2 | | 3 | | x | | | 2 | | 3 | |
| ਸਾ | ਸਾ | ਪ | – | ਪ | ਮੰ | ਪ | ਮੰਪ | ਧਨ਼ੀ | ਧਪ | ਮੰਪ | ਧਪ | ਮ | – |
| ਕਿ | ਸੁ | ਜਾ | S | ਤਿ | ਤੇ | S | ਕਿਹ | ਪS | ਦਹਿ | ਅS | ਮS | ਰਿਓ | S |
| x | | | 2 | | 3 | | x | | | 2 | | 3 | |
| ਧਨੀ | ਸਾਂ | ਸਾਂ | ਧ | ਧ | ਪ | ਪ | ਮੰਪ | ਧਨ਼ੀ | ਧਪ | ਮੰਪ | ਧਪ | ਮਮ | ਰੇਸਾ |
| ਰਾS | S | ਮ | ਭ | ਗ | ਤਿ | ਬਿ | ਸੇS | SS | SS | SS | SS | SS | ਖS |
| x | | | 2 | | 3 | | x | | | 2 | | 3 | |
| ਅੰਤਰਾ | | | | | | | | | | | | ਮ | ਮ |
| | | | | | | | | | | | | ਖ | ਟੂ |
| | | | | | | | | | | | | 3 | |
| ਮ | ਮ | ਮ | ਪ | ਪ | ਸਾਂ | – | ਸਾਂ | ਸਾਂ | ਸਾਂ | ਸਾਂ | – | ਸਾਂ | ਸਾਂ |
| ਕ | ਰ | ਮ | ਕੁ | ਲ | ਸੰ | S | ਜੁ | ਗ | ਤੁ | ਹੈ | S | ਹ | ਰਿ |
| x | | | 2 | | 3 | | x | | | 2 | | 3 | |
| ਧਨੀ | ਸਾਰੇਂ | ਨੀਸਾਂ | ਧ | ਧ | ਪ | ਪ | ਮੰ | ਪ | ਧਪ | ਮ | ਮ | ਮ | ਮ |
| ਭS | ਗS | ਤਿS | ਹਿ | ਰ | ਦੈ | S | ਨਾ | S | SS | S | Sਹਿ | ਚ | ਰ |
| x | | | 2 | | 3 | | x | | | 2 | | 3 | |
| ਮ | – | ਮ | ਪ | ਪ | ਮੰਪ | ਧਨੀ | ਸਾਂ | ਧ | ਪ | ਮੰਪ | ਧਪ | ਮ | – |
| ਨਾ | S | ਰ | ਬਿੰ | ਦ | ਨS | SS | ਕ | ਥਾ | S | ਭਾS | SS | ਵੈ | S |
| x | | | 2 | | 3 | | x | | | 2 | | 3 | |
| ਸਾਂ | ਮੰ | ਰੇਂ | ਸਾਂਰੇਂ | ਨੀਸਾਂ | ਧ | ਪ | ਮੰਪ | ਧਨੀ | ਸਾਂਸਾਂ | ਧਪ | ਮਮ | ਰੇਸਾ | ਨ਼ੀਸਾ |
| ਸੂ | ਪ | ਚ | ਤੁS | SS | ਲਿ | ਸ | ਮਾS | SS | SS | SS | SS | SS | ਨਿS |
| x | | | 2 | | 3 | | x | | | 2 | | 3 | |

# 16. ਰਾਗ ਭੈਰਉ

ਭੈਰਉ, ਭਾਰਤੀ ਸੰਗੀਤ ਦਾ ਇਕ ਪੁਰਾਤਨ, ਪ੍ਰਮੁੱਖ ਅਤੇ ਬੜਾ ਮਧੁਰ ਰਾਗ ਹੈ। ਥਾਟ ਪੱਧਤੀ ਮੰਨਣ ਵਾਲੇ ਸੰਗੀਤਕਾਰਾਂ ਨੇ ਇਸ ਨੂੰ ਭੈਰਵ ਥਾਟ ਦਾ ਜਨਕ ਰਾਗ ਸਵੀਕਾਰਿਆ ਹੈ। ਇਸ ਰਾਗ ਵਿਚ ਰਿਸ਼ਭ ਧੈਵਤ ਅਤਿ ਕੋਮਲ ਜਾਂ ਸਕਾਰੀ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸੁਰ ਧੈਵਤ ਅਤੇ ਸੰਵਾਦੀ ਰਿਸ਼ਭ ਹੈ। ਇਸ ਦੇ ਆਰੋਹ-ਅਵਰੋਹ ਵਿਚ ਸੱਤ ਹੀ ਸੁਰ ਵਰਤਣ ਦੀ ਪ੍ਰਥਾ ਹੈ। ਇਸ ਕਾਰਨ ਜਾਤੀ ਸੰਪੂਰਣ ਸੰਪੂਰਣ ਮੰਨੀ ਜਾਂਦੀ ਹੈ। ਕੁਝ ਵਿਦਵਾਨ ਇਸ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮ ਦੀ ਅਣਹੋਂਦ ਮੰਨਦੇ ਹਨ ਅਤੇ ਜਾਤੀ ਔਡਵ ਸੰਪੂਰਣ ਪਰੰਤੂ ਪਹਿਲਾ ਮਤ ਪ੍ਰਚਾਰ ਵਿਚ ਵਧੇਰੇ ਹੈ। ਇਸ ਰਾਗ ਦੇ ਗਾਉਣ ਦਾ ਵੇਲਾ ਪ੍ਰਭਾਤ ਦਾ ਹੈ। ਅਰਥਾਤ ਅੰਮ੍ਰਿਤ ਵੇਲੇ ਚਾਰ ਵਜੇ ਤੋਂ ਸੱਤ ਵਜੇ ਤੱਕ ਗਾਇਆ ਜਾਂਦਾ ਹੈ। ਭੈਰਉ ਵਿਚ ਕਦੇ ਕਦੇ ਕੋਮਲ ਨਿਸ਼ਾਦ ਦੀ ਵਰਤੋਂ ਵਿਵਾਦੀ ਸੁਰ ਦੇ ਤੌਰ ਤੇ ਕਰਨ ਦੀ ਖੁੱਲ੍ਹ ਹੈ। ਇਸ ਰਾਗ ਦੀ ਸਾਰੀ ਸੁੰਦਰਤਾ ਦੋ ਸੁਰਾਂ (ਰਿਸ਼ਭ ਅਤੇ ਧੈਵਤ) ਤੇ ਨਿਰਭਰ ਹੈ। ਰਿਸ਼ਭ ਤੇ ਆਉਣ ਵਾਲੇ ਮੱਧਿਅਮ ਤੋਂ ਮੀਂਡ ਦੁਆਰਾ ਗੰਧਾਰ ਦਾ ਸਪਰਸ਼ ਕਰਕੇ ਰਿਸ਼ਭ ਨੂੰ ਅੰਦੋਲਿਤ ਰੱਖਿਆ ਜਾਂਦਾ ਹੈ। ਇਸੇ ਤਰ੍ਹਾਂ ਹੀ ਧੈਵਤ ਤੇ ਨਿਸ਼ਾਦ ਦਾ ਸਪਰਸ਼ ਦੇ ਕੇ ਅੰਦੋਲਿਤ ਕੀਤਾ ਜਾਂਦਾ ਹੈ। ਇਨ੍ਹਾਂ ਦੋਹਾਂ ਕਿਰਿਆਵਾਂ (ਰੇ̱ ਧ̱ ਅੰਦੋਲਿਤ) ਵਿਚ ਇਸ ਰਾਗ ਦੀ ਸੁੰਦਰਤਾ ਦਾ ਕੁੱਲ ਰਹੱਸ ਛੁਪਿਆ ਹੋਇਆ ਹੈ। ਇਸ ਰਾਗ ਵਿਚ ਠਹਿਰਾਓ ਦੇ ਸੁਰ ਸ਼ਡਜ, ਰਿਸ਼ਭ ਮੱਧਿਅਮ ਅਤੇ ਧੈਵਤ ਹਨ। ਇਸ ਦੇ ਆਰੋਹ ਵਿਚ ਰਿਸ਼ਭ ਸੁਰ ਦਾ ਅਕਸਰ ਤਿਆਗ ਕੀਤਾ ਜਾਂਦਾ ਹੈ। ਇਹ ਇਕ ਉਤਰਾਂਗਵਾਦੀ ਰਾਗ ਹੈ। ਇਸ ਦਾ ਵਿਸਤਾਰ ਤਿੰਨਾਂ ਸਪਤਕਾਂ ਵਿਚ ਹੁੰਦਾ ਹੈ।

ਆਰੋਹ : ਸਾ ਰੇ̱ ਗ ਮ ਪ ਧ̱ ਨੀ ਸਾਂ ਜਾਂ ਨ̣ੀ ਸਾ ਗ ਮ ਧ̱, ਨੀ ਸਾਂ।

ਅਵਰੋਹ : ਸਾਂ ਨੀ ਧ̱, ਪ, ਮ ਗ ਰੇ̱, ਸਾ।

ਮੁੱਖ ਅੰਗ : ਗ ਮ $^{ਨੀ}$ਧ̱ $^{ਨੀ}$ਧ̱ ਪਾ, ਗ ਮ $^{ਗ}$ਰੇ̱ $^{ਗ}$ਰੇ̱, ਸਾ।

### ਰਾਗ ਭੈਰਉ ਸੁਰ ਵਿਸਤਾਰ

1. (ਸ̣ਾ), ਗ ਮ $^{ਗ}$ਰੇ̱ $^{ਗ}$ਰੇ̱ ਸਾ, (ਸਾ), ਨ̣ੀ ਸਾ ਰੇ̱ ਰੇ̱ ਸਾ, ਰੇ̱ ਰੇ̱ ਸਾ ਨ̣ੀ ਸਾ ਨ̣ੀ ਸਾ, ਧ̱̣ ਧ̱̣ ਸਾ, ਸਾ ਰੇ̱ ਨ̣ੀ ਸਾ, ਧ̱̣ ਧ̱̣ ਪ̣, ਮ̣ ਪ̣ ਗ̣ ਮ̣ ਧ̱̣ ਧ̱̣ ਪ̣, ਮ̣ ਪ̣ ਗ̣ ਮ̣ ਧ̱̣ ਧ̱̣ ਸਾ, ਨ̣ੀ ਸਾ, ਧ̱̣ ਨ̣ੀ ਸਾ ਰੇ̱ ਨ̣ੀ ਸਾ, ਗ ਗ ਮ ਰੇ̱ ਰੇ̱, ਸਾ, ਰੇ̱ ਸਾ ਨ̣ੀ ਸਾ, ਨ̣ੀ ਸਾ ਗ ਗ ਮ, ਗ ਮ ਰੇ̱ ਰੇ̱ ਸਾ, ਧ̱̣ ਨ̣ੀ ਸਾ ਰੇ̱ ਨ̣ੀ ਸਾ, ਗ ਗ ਮ, ਗ ਮ ਰੇ̱, ਗ ਮ ਪ ਮ ਗ ਮ ਰੇ̱, ਰੇ̱ ਗ ਮ ਪ ਗ ਮ ਰੇ̱, ਰੇ̱ ਗ ਗ ਮ ਗ ਮ, ਪ

ਮ ਗ ਰੇ, ਗ ਮ ਰੇ, ਰੇ ਰੇ, ਸਾ, ਨ਼ੀ ਸਾ ਗ ਮ ਪ ਪ ਮ ਗ, ਮ ਗ ਰੇ ਰੇ ਸਾ, ਨ਼ੀ ਸਾ ਧ਼ ਧ਼, ਗ਼ ਮ਼, ਧ਼ ਧ਼ ਸਾ।

2. ਨ਼ੀ ਸਾ, ਧ਼ ਨ਼ੀ ਸਾ ਰੇ ਨ਼ੀ ਸਾ ਗ, ਗ ਮ ਰੇ ਸਾ, ਨ਼ੀ ਸਾ ਗ ਮ ਰੇ ਰੇ, ਪ ਮ ਗ ਮ, ਰੇ ਰੇ, ਸਾ, ਨ਼ੀ ਸਾ ਗ ਮ ਪ, ਗ ਮ ਧ ਧ ਪ, ਧ ਧ ਪ ਮ ਪ ਮ ਪ ਗ ਮ, ਧ ਧ ਪ, ਨੀ ਧ ਧ ਪ, ਗ ਮ ਪ ਮ ਗ ਮ ਧ ਧ ਨੀ ਧ ਪ, ਗ ਮ ਪ ਪ ਗ ਮ, ਗ ਮ ਧ ਧ, ਨੀ ਧ ਪ, ਗ ਮ ਧ ਧ ਸਾਂ ਨੀ ਸਾਂ ਧ ਧ ਪ, ਮ ਪ ਗ ਮ, ਗ ਮ ਪ ਮ ਗ ਮ, ਗ ਮ ਰੇ ਰੇ ਸਾ।

3. ਨ਼ੀ ਸਾ ਗ ਮ ਪ, ਗ ਮ ਧ ਧ ਸਾਂ, ਨੀ ਸਾਂ, ਗ ਮ ਧ ਨੀ ਸਾਂ, ਨੀ ਸਾਂ, ਨੀ ਸਾਂ ਨੀ ਸਾਂ, ਨੀ ਸਾਂ ਧ ਧ ਪ, ਮ ਪ ਗ ਮ ਧ ਧ ਨੀ ਸਾਂ, ਨੀ ਸਾਂ, ਗ ਮ ਧ ਨੀ ਸਾਂ, ਧ ਨੀ ਸਾਂ ਰੇਂ ਨੀ ਸਾਂ, ਧ ਧ ਸਾਂ, ਨੀ ਸਾਂ, ਗ ਮ ਧ ਨੀ ਸਾਂ ਰੇਂ ਨੀ ਸਾਂ ਗਂ ਮਂ, ਰੇਂ ਰੇਂ ਸਾਂ, ਮ ਗ ਪ ਮ ਨੀ ਧ ਸਾਂ ਨੀ ਰੇਂ ਸਾਂ ਨੀ ਸਾਂ ਗਂ ਮਂ ਰੇਂ ਰੇਂ ਸਾਂ, ਰੇਂ ਰੇਂ ਸਾਂ ਨੀ ਸਾਂ, ਨੀ ਸਾਂ ਗਂ ਗਂ ਮਂ, ਗਂ ਮਂ ਪਂ ਮਂ ਗਂ ਮਂ, ਰੇਂ ਸਾਂ, ਨੀ ਸਾਂ ਗਂ ਮਂ ਰੇਂ ਰੇਂ ਸਾਂ, ਨੀ ਸਾਂ ਰੇਂ ਰੇਂ ਸਾਂ, ਨੀ ਸਾਂ ਨੀ ਸਾਂ ਰੇਂ ਸਾਂ ਧ ਧ ਪ, ਮ ਪ ਗ ਮ ਨੀ ਧ ਪ, ਧ ਧ ਪ, ਧ ਮ ਪ ਗ ਮ, ਗ ਮ ਪ ਗ ਮ, ਰੇ ਰੇ ਸਾ।

## ਭੈਰਉ ਬਾਣੀ ਰਵਿਦਾਸ ਜੀਉ ਕੀ

### ੴ ਸਤਿਗੁਰ ਪ੍ਰਸਾਦਿ॥

ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ
ਬਰਨ ਸਹਿਤ ਜੋ ਜਾਪੈ ਨਾਮੁ॥ ਸੋ ਜੋਗੀ ਕੇਵਲ ਨਿਹਕਾਮੁ॥੧॥
ਪਰਚੈ ਰਾਮੁ ਰਵੈ ਜਉ ਕੋਈ॥ ਪਾਰਸੁ ਪਰਸੈ ਦੁਬਿਧਾ ਨ ਹੋਈ॥੧॥ ਰਹਾਉ॥
ਸੋ ਮੁਨਿ ਮਨ ਕੀ ਦੁਬਿਧਾ ਖਾਇ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ॥
ਮਨ ਕਾ ਸੁਭਾਉ ਸਭੁ ਕੋਈ ਕਰੈ॥ ਕਰਤਾ ਹੋਇ ਸੁ ਅਨਭੈ ਰਹੈ॥੨॥
ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥੩॥
ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਤ ਮੁਕਤ ਸਦਾ ਨਿਰਬਾਨ॥
ਕਹਿ ਰਵਿਦਾਸ ਪਰਮ ਬੈਰਾਗ॥ ਰਿਦੈ ਰਾਮੁ ਕੀ ਨ ਜਪਸਿ ਅਭਾਗ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੭)*

**ਰਾਗ ਭੈਰਉ** — **ਤਿੰਨਤਾਲ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| **ਸਥਾਈ** | | | | | | | | ਗ | ਮ | (ਨੀ)ਧ̱ | – | ਪ | – | ਧ̱ | ਮ |
| | | | | | | | | ਪ | ਰ | ਚੈ | ਽ | ਰਾ | ਽ | ਮੁ | ਰ |
| | | | | | | | | 0 | | | | 3 | | | |
| ਧ̱ਧ̱ | ਪਮ | ਪਮ | ਗਮ | (ਮ)ਰੇ̱ | (ਗ)ਰੇ̱ | ਸਾ | – | ਧ̱ | – | ਨ਼ੀ | ਸਾ | ਰੇ̱ | ਰੇ̱ | ਸਾ | – |
| ਵੈ਽ | ਽਽ | ਽਽ | ਜਉ | ਕੋ | ਽ | ਈ | ਽ | ਪਾ | ਽ | ਰ | ਸੁ | ਪ | ਰ | ਸੈ | ਽ |
| x | | | | 2 | | | | 0 | | | | 3 | | | |
| ਗ | ਮ | ਧ̱ | ਨੀ | ਸਾਂਰੇ̱ਂ | ਨੀਸਾਂ | ਪਧ̱ | ਮਪ | | | | | | | | |
| ਦੁ | ਬਿ | ਧਾ | ਨ | ਹੋ਽ | ਽਽ | ਈ਽ | ਽਽ | | | | | | | | |
| x | | | | 2 | | | | | | | | | | | |
| **ਅੰਤਰਾ** | | | | | | | | ਗ | ਮ | ਮ | – | ਧ̱ | – | ਨੀ | ਨੀ |
| | | | | | | | | ਬਿ | ਨੁ | ਦੇ | ਽ | ਖੇ | ਽ | ਉ | ਪ |
| | | | | | | | | 0 | | | | 3 | | | |
| ਸਾਂ | – | ਸਾਂ | ਸਾਂ | ਸਾਂ | – | ਸਾਂ | – | ਧ̱ | – | ਨੀ | – | ਸਾਂ | – | ਸਾਂ | – |
| ਜੈ | ਽ | ਨ | ਹੀ | ਆ | ਽ | ਸਾ | ਽ | ਜੋ | ਽ | ਦੀ | ਽ | ਸੈ | ਽ | ਸੋ | ਽ |
| x | | | | 2 | | | | 0 | | | | 3 | | | |
| ਰੇ̱ਂਰੇ̱ਂ | ਸਾਂਨੀ | ਸਾਂ | ਨੀਸਾਂ | (ਨੀ)ਧ̱ | (ਨੀ)ਧ̱ | ਪ | – | ਧ̱ | ਪ | ਧ̱ | ਮ | ਪ | ਗ | ਮ | ਰੇ̱ |
| ਹੋ਽ | ਽਽ | ਇ | ਬਿ | ਨਾ | ਽ | ਸਾ | ਽ | ਬ | ਰ | ਨ | ਸ | ਹਿ | ਤ | ਜੋ | ਽ |
| x | | | | 2 | | | | 0 | | | | 3 | | | |
| ਗ | ਮ | ਗਮ | ਪਮ | ਰੇ̱ | (ਗ)ਰੇ̱ | ਸਾ | ਸਾ | ਨ਼ੀ | ਸਾ | ਗ | ਮ | ਧ̱ | – | ਨੀਸਾਂ | ਰੇ̱ਂ |
| ਜਾ | ਽ | ਪੈ਽ | ਽਽ | ਨਾ | ਽ | ਽ | ਮੁ | ਸੋ | ਽ | ਜੋ | ਽ | ਗੀ | ਽ | ਕੇ਽ | ਽ |
| x | | | | 2 | | | | 0 | | | | 3 | | | |
| ਨੀਸਾਂ | ਨੀਸਾਂ | ਰੇ̱ਂ | ਸਾਂ | ਨੀਨੀ | ਧ̱ਪ | ਮਗ | ਮ | | | | | | | | |
| ਵਲ | ਨਿ | ਹ | ਽ | ਕਾ਽ | ਽਽ | ਽਽ | ਮੁ | | | | | | | | |
| x | | | | 2 | | | | | | | | | | | |

# 17. ਰਾਗ ਬਸੰਤ

ਬਸੰਤ ਬੜਾ ਪੁਰਾਤਨ, ਪ੍ਰਸਿੱਧ ਰਾਗ ਹੈ। ਇਸ ਰਾਗ ਦਾ ਬਸੰਤ ਰੁੱਤ ਨਾਲ ਬੜਾ ਗਹਿਰਾ ਸਬੰਧ ਹੈ। ਇਸੇ ਕਰਕੇ ਇਸ ਨੂੰ 'ਮੌਸਮੀ' ਜਾਂ 'ਰਿਤੁ ਕਾਲੀਨ' ਰਾਗ ਮੰਨਿਆ ਜਾਂਦਾ ਹੈ। ਮੱਧਕਾਲ ਤੋਂ ਵਰਤਮਾਨ ਤੱਕ ਇਸ ਰਾਗ ਦੇ ਸਬੰਧ ਵਿਚ ਕਈ ਮਤ ਪ੍ਰਚਾਰ ਵਿਚ ਰਹੇ ਹਨ। ਇਕ ਮੱਤ ਨੇ ਇਸ ਨੂੰ ਮਾਰਵਾ ਮੇਲ ਦੇ ਅੰਤਰਗਤ ਰੱਖਿਆ ਅਤੇ ਜਾਤੀ ਸੰਪੂਰਣ ਮੰਨੀ; ਦੂਸਰੇ ਨੇ ਮੇਲ ਤਾਂ ਮਾਰਵਾ ਹੀ ਸਵੀਕਾਰਿਆ ਪਰ ਪੰਚਮ ਦਾ ਤਿਆਗ ਦਰਸਾਇਆ, ਤੀਜੇ ਨੇ ਇਸ ਨੂੰ ਪੂਰਵੀ ਥਾਟ ਵਿਚ ਸ਼ਾਮਲ ਕਰਕੇ ਕੇਵਲ ਤੀਬਰ ਮੱਧਿਅਮ ਦੀ ਵਰਤੋਂ ਕੀਤੀ ਅਤੇ ਚੌਥੇ ਨੇ ਥਾਟ ਤਾਂ ਪੂਰਵੀ ਹੀ ਮੰਨਿਆ ਪਰ ਦੋਹਾਂ ਮੱਧਿਅਮਾਂ ਦਾ ਪ੍ਰਯੋਗ ਕੀਤਾ। ਆਧੁਨਿਕ ਸਮੇਂ ਅੰਤਿਮ ਮਤ ਵਾਲਾ ਬਸੰਤ ਵਧੇਰੇ ਪ੍ਰਚਲਿਤ ਹੈ ਅਤੇ ਇਹ ਹੈ ਵੀ ਬੜਾ ਮਨੋਹਰ।

ਬਸੰਤ ਰਾਗ ਦੀ ਰਚਨਾ ਪੂਰਵੀ ਮੇਲ ਤੋਂ ਮੰਨੀ ਜਾਂਦੀ ਹੈ। ਇਸ ਵਿਚ ਰਿਸ਼ਭ ਧੈਵਤ ਕੋਮਲ, ਮਧਿਅਮ ਦੋਵੇਂ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮ ਸੁਰ ਨਹੀਂ ਲੱਗਦੇ। ਅਵਰੋਹ ਵਿਚ ਵਕਰ ਢੰਗ ਨਾਲ ਸੱਤ ਸੁਰਾਂ ਦੀ ਵਰਤੋਂ ਹੁੰਦੀ ਹੈ। ਇਸ ਲਈ ਜਾਤੀ ਔਡਵ ਵਕਰ ਸੰਪੂਰਣ ਮੰਨੀ ਜਾਂਦੀ ਹੈ। ਇਸ ਰਾਗ ਦਾ ਵਾਦੀ ਸੁਰ ਸ਼ਡਜ (ਤਾਰ) ਅਤੇ ਸੰਵਾਦੀ ਪੰਚਮ ਹੈ। ਇਹ ਉਤਰਾਂਗ ਸੰਧੀ ਪ੍ਰਕਾਸ਼ ਰਾਗ ਹੈ। ਬਸੰਤ ਰੁੱਤ ਵਿਚ ਹਰ ਸਮੇਂ ਅਤੇ ਬਾਕੀ ਰੁੱਤਾਂ ਵਿਚ ਇਸ ਦਾ ਸਮਾਂ ਅੱਧੀ ਰਾਤ ਤੋਂ ਬਾਅਦ ਦਾ ਮੰਨਿਆ ਜਾਂਦਾ ਹੈ। ਸੰਗੀਤਕਾਰਾਂ ਨੇ ਇਸ ਨੂੰ ਗੰਭੀਰ ਪ੍ਰਕਿਰਤੀ ਦਾ ਰਾਗ ਮੰਨਿਆ ਹੈ। ਇਸ ਵਿਚ "ਮੰ ਧੁ ਸਾਂ, ਮੰ ਧੁ ਰੁੇਂ ਸਾਂ, ਰੁੇਂ ਨੀ ਧੁ, ਪ, ਪ ਧੁ, ਮੰ ਪ, ਮੰ ਗ ਮੰ, ਗ" ਸੁਰ ਸੰਗਤੀਆਂ ਬਾਰ ਬਾਰ ਕੰਨ ਗੋਚਰ ਹੁੰਦੀਆਂ ਹਨ।

ਆਰੋਹ : ਸਾ ਗ, ਮੰ ਧੁ ਰੁੇਂ ਸਾਂ।

ਅਵਰੋਹ : ਸਾਂ, ਰੁੇਂ ਨੀ ਧੁ, ਪ, ਮੰ ਗ ਮੰ ਗ, ਮੰ ਗ ਰੁੇ, ਸਾ।

ਮੁੱਖ ਅੰਗ : ਮੰ ਧੁ ਰੁੇਂ ਸਾਂ, ਰੁੇਂ ਨੀ ਧੁ ਪ, ਮੰ ਗ ਮੰ ਗ।

## ਰਾਗ ਬਸੰਤ ਸੁਰ ਵਿਸਤਾਰ

1. (ਸਾ), ਸਾ ਰੁੇ ਸਾ ਸਾ ਮ, ਮ ਮੰ ਗ, ਨੀ ਧੁ ਪ, ਮੰ ਗ ਮੰ, ਗ, ਮੰ ਗ, ਰੁੇ ਸਾ, ਮੰ ਧੁ ਸਾਂ, ਮੰ ਧੁ ਰੁੇਂ ਸਾਂ, ਸਾਂ ਰੁੇਂ ਨੀ ਸਾਂ ਨੀ ਧੁ ਪ, ਮੰ ਗ ਮੰ ਗ, ਮੰ ਧੁ ਸਾਂ, ਮੰ ਧੁ ਨੀ ਰੁੇਂ ਸਾਂ, ਨੀ ਧੁ ਪ, ਮੰ ਧੁ ਰੁੇਂ ਨੀ ਧੁ ਪ, ਮੰ ਗ ਮੰ ਗ, ਧੁ ਮੰ ਪ ਮੰ ਗ ਮੰ ਗ, ਗ ਮੰ ਧੁ ਗ ਮੰ ਗ, ਮੰ ਗ, ਰੁੇ ਸਾ।
2. ਸਾ ਰੁੇ ਨ਼ੀ ਸਾ ਮ ਮੰ ਗ, ਮੰ ਧੁ ਸਾਂ, ਮੰ ਧੁ ਸਾਂ, ਮੰ ਧੁ ਰੁੇਂ, ਸਾਂ ਨੀ ਧੁ ਪ, ਨੀ ਨੀ ਧੁ ਪ, ਮੰ ਧੁ

ਧੁ ਰੁੇਂ ਨੀ ਨੀ ਧੁ ਪ, ਮ' ਨੀ ਧੁ ਸਾਂ ਨੀ ਰੁੇਂ ਨੀ ਧੁ ਪ, ਮ' ਧੁ ਸਾਂ, ਨੀ ਰੁੇਂ ਗੁਂ ਰੁੇਂ ਸਾਂ, ਨੀ ਰੁੇਂ ਨੀ ਧੁ ਪ, ਮ' ਗ ਮ' ਗ, ਮ' ਨੀ ਧੁ ਰੁੇਂ ਨੀ ਰੁੇਂ ਸਾਂ, ਨੀ ਰੁੇਂ ਨੀ ਧੁ ਨੀ ਧੁ ਪ, ਮ' ਗ ਮ' ਗ, ਗ ਨੀ ਨੀ ਧੁ ਪ, ਮ' ਗ ਮ' ਗ, ਗ ਮ' ਧ ਗ ਮ' ਗ, ਮ' ਗ, ਰੁੇ ਸਾ।

3. ਮ' ਗ, ਮ' ਧ, ਸਾਂ, ਰੁੇਂ ਨੀ ਧੁ ਪ, ਮ' ਗ, ਮ' ਧੁ ਸਾਂ, ਮ' ਧੁ ਨੀ ਰੁੇਂ ਸਾਂ, ਧੁ ਰੁੇਂ ਰੁੇਂ ਸਾਂ, ਰੁੇਂ ਨੀ ਧੁ ਪ, ਮ' ਗ ਮ' ਗ ਮ' ਧੁ ਸਾਂ, ਸਾ ਰੁੇ ਨ਼ੀ ਸਾ, ਮ ਮ' ਮ ਗ, ਮ' ਧੁ ਮ' ਧੁ ਰੁੇਂ ਸਾਂ, ਮ' ਧੁ ਨੀ ਰੁੇਂ ਗਂ ਰੁੇਂ ਸਾਂ, ਰੁੇਂ ਨੀ ਰੁੇਂ ਨੀ ਧੁ ਪ ਮ' ਗ ਮ' ਗ ਰੁੇ ਸਾ, ਮ' ਧੁ ਸਾਂ, ਮ' ਧੁ ਧੁ ਰੁੇਂ ਸਾਂ, ਸ ਮ ਮ ਗ, ਮ ਨੀ ਨੀ ਧੁ, ਧੁ ਰੁੇਂ ਰੁੇਂ ਸਾਂ, ਸਾਂ ਗਂ ਗਂ ਰੁੇਂ, ਰੁੇਂ ਮੱ ਮੱ ਗਂ ਰੁੇਂ ਸਾਂ, ਰੁੇਂ ਨੀ ਧੁ ਪ, ਮ' ਧੁ ਨੀ ਰੁੇਂ ਸਾਂ, ਨੀ ਧੁ ਰੁੇਂ ਨੀ ਧੁ ਪ, ਸਾਂ ਨੀ ਧੁ ਪ, ਨੀ ਧੁ ਪ, ਧੁ ਮ' ਪ, ਮ' ਗ ਮ' ਗ, ਨੀ ਮ' ਗ, ਮ' ਗ, ਰੁੇ ਸਾ।

**ਬਸੰਤੁ ਬਾਣੀ ਰਵਿਦਾਸ ਜੀ ਕੀ**

**ੴ ਸਤਿਗੁਰ ਪ੍ਰਸਾਦਿ॥**

ਤੁਝਹਿ ਸੁਝੰਤਾ ਕਛੂ ਨਾਹਿ॥ ਪਹਿਰਾਵਾ ਦੇਖੇ ਊਭਿ ਜਾਹਿ॥
ਗਰਬਵਤੀ ਕਾ ਨਾਹੀ ਠਾਉ॥ ਤੇਰੀ ਗਰਦਨਿ ਊਪਰਿ ਲਵੈ ਕਾਉ॥੧॥
ਤੂੰ ਕਾਂਇ ਗਰਬਹਿ ਬਾਵਲੀ॥
ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ॥੧॥ ਰਹਾਉ॥
ਜੈਸੇ ਕੁਰੰਕ ਨਹੀ ਪਾਇਓ ਭੇਦੁ॥ ਤਨਿ ਸੁਗੰਧ ਢੂਢੈ ਪ੍ਰਦੇਸੁ॥
ਅਪ ਤਨ ਕਾ ਜੋ ਕਰੈ ਬੀਚਾਰੁ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ॥੨॥
ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ॥ ਠਾਕੁਰੁ ਲੇਖਾ ਮਗਨਹਾਰੁ॥
ਫੇੜੇ ਕਾ ਦੁਖੁ ਸਹੈ ਜੀਉ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ॥੩॥
ਸਾਧੂ ਕੀ ਜਉ ਲੇਹਿ ਓਟ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ॥
ਕਹਿ ਰਵਿਦਾਸ ਜੁੋ ਜਪੈ ਨਾਮੁ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥੪॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੬)*

| ਰਾਗ ਬਸੰਤ | | | | | | | | | | | ਇਕਤਾਲ |
|---|---|---|---|---|---|---|---|---|---|---|---|
| ਸਥਾਈ | | | | | | | | | | ਮਂ | ਧੁ |
| | | | | | | | | | | ਭੂੰ | ऽ |
| | | | | | | | | | | 4 | |
| ਮਂਧੁ | ਨੀਸਾਂ | ਨੀ | ਧੁ | ਪ | ਪ | ਮਂ | ਗ | ਮਂ | ਗ | ਮਂ | ਨੀ |
| ਕਾਂ | ऽऽ | ਇ | ਗ | ਰ | ਬਹਿ | ਬਾ | ਵ | ਲੀ | ऽ | ਜੈ | ऽ |
| x | | 0 | | 2 | | 0 | | 3 | | 4 | |
| ਧੁ | ਮਂ | ਗ | ਗ | ਮਂ | ਗ | ਮਂਗ | ਰੇ | – | ਸਾ | ਸਾ | – |
| ਸੇ | ਭਾ | ऽ | ਦਉ | ਖੂੰ | ऽ | ਬऽ | ਰਾ | ऽ | ਜੁ | ਤੂ | ऽ |
| x | | 0 | | 2 | | 0 | | 3 | | 4 | |
| ਸ | ਮ | ਮ | ਮਮਂ | ਮਂਗ | ਮਂ | ਮਂਧੁ | ਨੀਸਾਂ | ਰੇਂਸਾਂ | ਨੀਧੁ | | |
| ਤਿ | ਸ | ਤੇ | ਖऽ | ਬੀऽ | ਉ | ਤਾऽ | ऽऽ | ਵऽ | ਲੀऽ | | |
| x | | 0 | | 2 | | 0 | | 3 | | | |
| ਅੰਤਰਾ | | | | | | | | | | | |
| ਮਂ | ਗ | ਗ | ਮਂ | ਧੁ | ਮਂਧੁ | ਸਾਂ | ਸਾਂ | – | ਰੇਂ | ਰੇਂ | ਸਾਂਸਾਂ |
| ਤੁ | ਝਹਿ | ਸੁ | ਞੰ | ऽ | ਤਾऽ | ਕ | ਛੂ | ऽ | ਨਾ | ਹਿ | ਪਹਿ |
| x | | 0 | | 2 | | 0 | | 3 | | 4 | |
| ਮੇਂ | ਗਂ | ਮੇਂ | ਗਂ | ਰੇਂ | ਸਾਂ | ਨੀਸਾਂ | ਰੇਂਸਾਂ | ਨੀਧੁ | ਨੀ | ਧੁ | ਪ |
| ਰਾ | ऽ | ਵਾ | ਦੇ | ऽ | ਖੇ | ਊऽ | ऽऽ | ਭਿऽ | ਜਾ | ऽ | ਹਿ |
| x | | 0 | | 2 | | 0 | | 3 | | 4 | |
| ਮਂ | ਗ | ਮਂ | ਨੀ | ਧੁ | ਪ | ਮਂ | ਗ | ਮਂ | ਗ | ਰੇ | ਸਾ |
| ਗ | ਰ | ਬ | ਵ | ਤੀ | ਕਾ | ਨਾ | ਹੀ | ਠਾ | ਉ | ਤੇ | ਰੀ |
| x | | 0 | | 2 | | 0 | | 3 | | 4 | |
| ਸਾਸਾ | ਮਮ | ਮ | ਮਂਮਂ | ਗ | ਗ | ਮਂਧੁ | ਨੀਸਾਂ | ਰੇਂਸਾਂ | ਨੀਧੁ | | |
| ਗਰ | ਦਨਿ | ਊ | ਪਰਿ | ਲ | ਵੈ | ਕਾऽ | ऽऽ | ऽऽ | ਉऽ | | |
| x | | 0 | | 2 | | 0 | | 3 | | | |

# 18. ਰਾਗ ਮਲਾਰ

ਮੁੱਢ ਕਦੀਮ ਤੋਂ ਹੀ ਮਾਨਵ ਦਾ ਪ੍ਰਕਿਰਤੀ ਨਾਲ ਅਟੁੱਟ ਸਬੰਧ ਰਿਹਾ ਹੈ। ਸਾਵਣ ਭਾਦੋਂ ਵਿਚ ਬੱਦਲਾਂ ਦਾ ਗਰਜਣਾ, ਬਿਜਲੀਆਂ ਦਾ ਚਮਕਣਾ, ਰਿਮਝਿਮ ਕਰਕੇ ਮੀਂਹ ਦਾ ਵੱਸਣਾ, ਦਾਦੁਰ, ਮੋਰ, ਪਪੀਹੇ ਦਾ ਬੋਲਣਾ ਕਿਸ ਮਾਨਵ ਮਨ ਨੂੰ ਉਸ ਕਾਦਰ ਦੀ ਯਾਦ ਨਹੀਂ ਦਿਲਾਉਂਦੇ। ਅਜਿਹੇ ਸਮੇਂ ਮਲਾਰ ਰਾਗ ਦੁਆਰਾ ਗਾਈ ਓਸ ਪ੍ਰਭੂ ਦੀ ਸਿਫ਼ਤਿ ਸਾਲਾਹ ਕਿਸ ਮਾਨਵੀ ਹਿਰਦੇ ਨੂੰ ਸੀਤਲਤਾ ਪ੍ਰਦਾਨ ਨਹੀਂ ਕਰਦੀ। ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਮਲਾਰ ਰਾਗ ਦੇ ਸਬੰਧ ਵਿਚ ਇਸ ਤਰ੍ਹਾਂ ਫੁਰਮਾਉਂਦੇ ਹਨ :

*ਗੁਰਮੁਖਿ ਮਲਾਰ ਰਾਗੁ ਜੋ ਕਰਹਿ, ਤਿਨ ਤਨੁ ਮਨੁ ਸੀਤਲੁ ਹੋਇ।*

(ਮਹਲਾ : ੩ ਵਾਰ ਮਲਾਰ)

ਭਾਰਤੀ ਸੰਗੀਤ ਦੇ ਬਹੁਤ ਸਾਰੇ ਰਾਗਾਂ ਦਾ ਰੁੱਤਾਂ ਨਾਲ ਬੜਾ ਗਹਿਰਾ ਸਬੰਧ ਹੈ। ਕੁਝ ਰਾਗ ਅਜਿਹੇ ਹਨ ਕਿ ਜਿਹੜੇ ਕਿ ਵਿਸ਼ੇਸ਼ ਰੁੱਤ ਵਿਚ ਹਰ ਸਮੇਂ ਗਾਏ ਜਾਂਦੇ ਹਨ, ਜਿਵੇਂ ਬਸੰਤ ਰੁੱਤ ਵਿਚ ਬਸੰਤ ਅਤੇ ਬਹਾਰ ਰਾਗ। ਬਰਖਾ ਰੁੱਤ ਵਿਚ ਮੇਘ ਮਲਾਰ ਆਦਿ। ਇਸੇ ਤਰ੍ਹਾ ਮਲਾਰ ਵੀ ਬਰਖਾ ਰੁੱਤ ਦਾ ਬੜਾ ਪ੍ਰਸਿੱਧ ਅਤੇ ਲੋਕਪ੍ਰਿਅ ਰਾਗ ਹੈ। ਮਹਾਨ ਰਾਗਾਂ ਦੀ ਸਿਰਜਣਾ ਕੀਤੀ ਹੈ ਜਿਸ ਦੇ ਫਲਸਰੂਪ ਮਲਾਰ ਦੇ ਬਹੁਤ ਸਾਰੇ ਪ੍ਰਕਾਰ ਹੋਂਦ ਵਿਚ ਆਏ। ਉਦਾਹਰਣ ਵਜੋਂ ਮੇਘ ਮਲਾਰ, ਮੀਰਾ ਕੀ ਮਲਾਰ, ਰਾਮਦਾਸੀ ਮਲਾਰ, ਸੂਰਦਾਸੀ ਮਲਾਰ, ਨਟ ਮਲਾਰ, ਸੋਰਠਿ ਮਲਾਰ, ਦੇਸ ਮਲਾਰ, ਜੈਅੰਤ ਮਲਾਰ ਆਦਿ।

ਨਾਦ ਸ਼ਾਸਤਰ ਵਿਗਿਆਨੀਆਂ ਨੇ ਮਲਾਰ ਦਾ ਵਰਗੀਕਰਣ ਕਾਫੀ ਥਾਟ ਦੇ ਅੰਤਰਗਤ ਕੀਤਾ ਹੈ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਗੰਧਾਰ ਕੋਮਲ, ਨਿਸ਼ਾਦ, ਦੋਵੇਂ ਅਤੇ ਹੋਰ ਸਭ ਸੁਰ ਸ਼ੁੱਧ ਲੱਗਦੇ ਹਨ। ਇਸ ਵਿਚ ਵਾਦੀ ਸੁਰ ਸ਼ਡਜ ਅਤੇ ਸੰਵਾਦੀ ਪੰਚਮ ਹੈ। ਰੁੱਤ ਕਾਲੀਨ ਰਾਗ ਹੋਣ ਕਰਕੇ ਬਰਖਾ ਰੁੱਤ ਵਿਚ ਤਾਂ ਇਹ ਹਰ ਸਮੇਂ ਗਾਇਆ ਜਾਂਦਾ ਹੈ ਪਰ ਇਸ ਤੋਂ ਬਿਨਾਂ ਇਸ ਦਾ ਨਿਸ਼ਚਿਤ ਸਮਾਂ ਮੱਧ ਰਾਤ ਹੈ। ਮਲਾਰ ਦੀ ਜਾਤੀ ਬਾਰੇ ਸੰਗੀਤਕਾਰਾਂ ਵਿਚ ਕਾਫੀ ਮਤਭੇਦ ਹੈ — ਕੋਈ ਸੰਪੂਰਣ ਸ਼ਾਡਵ, ਕੋਈ ਸੰਪੂਰਣ ਸੰਪੂਰਣ ਅਤੇ ਕੋਈ ਸ਼ਾਡਵ ਸੰਪੂਰਣ ਮੰਨਦਾ ਹੇ, ਪਰ ਵਕਰ ਸੰਪੂਰਣ ਜਾਤੀ ਮੰਨਣਾ ਉੱਚਿਤ ਹੈ। ਇਹ ਗੰਭੀਰ ਪ੍ਰਕਿਰਤੀ ਦਾ ਰਾਗ ਹੈ। ਇਸ ਵਿਚ ਭਗਤੀ ਰਸ ਦੀ ਪ੍ਰਧਾਨਤਾ ਹੈ।

ਆਰੋਹ : ਸਾ ਮ, ਰੇ ਪ, ਮ ਪ ਨੁੀ ਧ, ਨੀ ਸਾਂ।

ਅਵਰੋਹ : ਸਾਂ ਧ ਨੁੀ ਮ ਪ, ᴹਗੁ ᴹਗੁ (ਮ), ਰੇ ਸਾ।

ਮੁੱਖ ਅੰਗ : ਰੇ ਮ ਰੇ ਸਾ, ਨੀ ਪ ਪ ਪ, ਨੀ ਸ ਨੀ ਸਾ ᴹਰੇ ਮ ᴹਗ ᴹਗ ᴬਨੀ ਸਾ।

## ਰਾਗ ਮਲਾਰ ਸੁਰ ਵਿਸਤਾਰ

1. (ਸਾ), ਨ਼ੀਸਾ ਨ਼ੀਸਾ, ਸਾ ਰੇ ਨ਼ੀ ਸਾ ਨ਼ੀ̱ ਧ਼̱ ਨ਼ੀ ਨ਼ੀ ਸਾ, ਸਾ ਧ਼ ਨ਼ੀ [ਮ]ਪ਼, ਮ਼ ਪ਼ ਨ਼ੀ̱ ਧ਼ ਨ਼ੀ, ਨ਼ੀ̱ ਪ਼, ਨ਼ੀ̱ ਨ਼ੀ̱ ਪ਼ ਮ਼ ਪ਼ [ਮ]ਗ̱ [ਮ]ਗ̱ ਮ਼ ਰੇ਼ ਪ਼, ਮ਼ ਪ਼ ਨ਼ੀ̱ ਧ਼ ਨ਼ੀ, ਨ਼ੀ ਸਾ, ਰੇ ਰੇ ਸਾ ਨ਼ੀ ਸਾ, ਧ਼ ਨ਼ੀ̱ ਮ਼ ਪ਼ ਨ਼ੀ ਨ਼ੀ ਸਾ, ਪ਼ ਨ਼ੀ̱ ਧ਼ ਨ਼ੀ ਸਾ ਰੇ ਨ਼ੀ ਸਾ ਰੇ, ਰੇ ਨ਼ੀ̱ ਧ਼ ਨ਼ੀ ਸਾ, ਰੇ ਰੇ ਸਾ ਨ਼ੀ ਸਾ, ਨੀ̱ ਨੀ̱ ਪ਼ ਮ਼ ਪ਼, ਮ਼ ਪ਼ ਨ਼ੀ̱ ਧ਼ ਨ਼ੀ ਨ਼ੀ ਸਾ, ਨ਼ੀ ਸਾ ਰੇ ਮ, ਰੇ ਸਾ ਨੀ̱ ਪ਼ ਮ਼ ਪ਼, ਨ਼ੀ̱ ਧ਼ ਨ਼ੀ ਸਾ, ਮ ਰੇ ਪ਼ [ਮ]ਗ̱ [ਮ]ਗ̱ (ਮ) ਰੇ ਸਾ, ਨ਼ੀ ਧ਼ ਨ਼ੀ ਸਾ ਰੇ ਸਾ।
2. ਸਾ ਸਾ ਮ ਰੇ ਪ, ਪ਼, ਨੀ̱ ਧ਼ ਨ਼ੀ ਸਾ, ਸਾ ਮ ਰੇ ਪ, [ਮ]ਗ̱ [ਮ]ਗ̱ ਮ ਰੇ ਪ, ਨੀ̱ ਪ, ਨੀ̱ ਮ ਪ, [ਮ]ਗ̱ [ਮ]ਗ̱ ਮ ਰੇ ਪ, ਨ਼ੀਸਾ ਰੇ ਮ ਰੇ ਸਾ ਸਾ ਸਾ ਮ ਰੇ ਪ, ਸਾ ਮ ਰੇ ਪ, ਮ ਨੀ̱ ਮ ਪ [ਮ]ਗ̱ [ਮ]ਗ̱ ਮ ਰੇ ਪ, ਮ ਪ ਨੀ̱ ਧ ਨੀ̱ ਪ, ਮ ਪ ਨੀ̱ ਧ ਨੀ̱, ਨੀ̱ ਮ ਪ, ਮ ਪ ਨੀ̱, ਧ ਨੀ ਨੀ, ਸਾਂ, ਸਾਂ ਰੇਂ ਨੀ ਸਾਂ, ਨੀ̱, ਧ ਨੀ ਸਾਂ, ਰੇਂ ਧ ਨੀ̱ ਮ, ਪ, ਮ ਪ ਧ ਨੀ ਸਾਂ, ਧ ਨੀ̱ ਮ ਪ [ਮ]ਗ̱ [ਮ]ਗ̱ ਮ ਰੇ ਸਾ, ਨ਼ੀ̱ ਪ਼ ਮ਼ ਪ਼ ਨ਼ੀ̱, ਧ਼ ਨ਼ੀ ਨ਼ੀ ਸਾ।
3. ਸਾ ਮ ਰੇ ਪ, ਮ ਪ ਨੀ̱, ਧ ਨੀ, ਨੀ, ਸਾਂ, ਸਾਂ ਰੇਂ ਨੀ ਸਾਂ ਨੀ̱ ਪ ਮ ਪ, ਨੀ̱, ਧ ਨੀ ਸਾਂ, ਮ ਪ ਧ ਨੀ ਸਾਂ ਰੇਂ ਨੀ ਸਾਂ ਧ ਨੀ̱ ਮ ਪ ਨੀ̱, ਧ ਨੀ ਸਾਂ, ਸਾਂ ਰੇਂ ਸਾਂ ਨੀ̱, ਧ ਨੀ ਸਾਂ, ਸਾਂ ਮਂ ਰੇਂ ਸਾਂ, ਨੀ ਸਾਂ ਰੇਂ ਸਾਂ ਧ ਨੀ̱ ਮ ਪ, ਨੀ̱ ਧ ਨੀ ਸਾਂ, ਰੇਂ ਪਂ [ਮ]ਗ̱ਂ [ਮ]ਗ̱ਂ ਮਂ, ਰੇਂ ਸਾਂ, ਨੀ ਸਾਂ ਰੇਂ ਮਂ ਰੇਂ ਸਾਂ, ਨੀ ਸਾਂ ਰੇਂ ਰੇਂ ਸਾਂ ਰੁਂ ਨੀ̱ ਧ ਨੀ ਸਾਂ, ਨੀ̱ ਪ ਮ ਪ [ਮ]ਗ̱ [ਮ]ਗ̱ ਮ ਰੇ ਪ, [ਮ]ਗ̱ [ਮ]ਗ̱, ਮ ਰੇ ਸਾ, ਮ਼ ਪ਼ ਨ਼ੀ ਧ਼ ਨ਼ੀ ਸਾ ਰੇ ਸਾ।

## ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

### ੧ਓ ਸਤਿਗੁਰ ਪ੍ਰਸਾਦਿ॥

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥
ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥੨॥
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥੩॥੧॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੩)*

| ਰਾਗ ਮਲਾਰ | | | | | | | | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| ਸਥਾਈ | | | | | | | | | | | ਮਰੇ | ਪ | ˮਗੁ | ਮ | ਰੇਸਾ |
| | | | | | | | | | | | ਨਾS | S | ਗ | ਰ | ਜS |
| | | | | | | | | | | | | 3 | | | |
| ਰੇ | – | ਸਾ | ਸਾ | ਨ਼ੀਧ਼ | ਨ਼ੀਧ਼ | ਨ਼ੀ | ਨ਼ੀ | ਸਾ | – | ਸਾ | ਸਾ | ਮ | ਰੇ | ਪ | ਮਪ |
| ਨਾਂ | S | ਮੇ | ਰੀ | ਜਾS | SS | ਤਿ | ਬਿ | ਖਿਆ | S | ਤ | ਚੰ | ਮਾ | ਰੰ | ਰਿ | ਦੈS |
| x | | | | 2 | | | | 0 | | | | 3 | | | |
| ਨ̱ੀਧ | ਨ̱ੀਧ | ਨੀ | ਸਾਂ | ਨ̱ੀ | ਪ | ਮਪ | ਨ̱ੀਪ | ˮਗੁ | ਮ | ਰੇ | | | | | |
| ਰਾS | SS | ਮ | ਗੋ | ਬਿੰ | ਦ | ਗੁS | ਨS | ਸਾ | S | ਰੰ | | | | | |
| x | | | | 2 | | | | 0 | | | | | | | |
| ਅੰਤਰਾ | | | | | | | | | | | | ਮ | ਰੇ | ਪ | ਮਪ |
| | | | | | | | | | | | | ਸੁ | ਰ | ਸ | ਰੀS |
| | | | | | | | | | | | | 3 | | | |
| ਨ̱ੀਧ | ਨ̱ੀਧ | ਨੀ | – | ਸਾਂ | ਸਾਂ | ਸਾਂ | ਸਾਂ | ਸਾਂਰੇਂ | ਨੀ | ਸਾਂ | – | – | ਨ̱ੀ | – | ਧ |
| ਸS | ਲS | ਲ | S | ਕ੍ਰਿ | ਤ | ਬਾ | ਰੁ | ਨੀS | S | ਰੇ | S | S | ਸੰ | S | ਤ |
| x | | | | 2 | | | | 0 | | | | 3 | | | |
| ਨੀ | ਨੀ | – | ਸਾਂ | ਨੀ | ਸਾਂ | ਨੀਸਾਂ | ਰੇਂ | ਧ | ਨ̱ੀ | ਪ | – | ਨ̱ੀ | ਮ | – | ਪ |
| ਜ | ਨ | S | ਕ | ਰ | ਤ | ਨS | ਹੀ | ਪਾ | S | ਨੰ | S | ਸੁ | ਰਾ | S | ਅ |
| x | | | | 2 | | | | 0 | | | | 3 | | | |
| ਧਨੀ | ਸਾਂ | ਨ̱ੀ | ਪ | – | ˮਗੁ | ˮਗੁ | ਮ | ਰੇ | ਰੇ | ਸਾ | – | ਮ | ਰੇ | ਪ | ਪ |
| ਪਵਿ | ਤ੍ਰ | ਨ | ਤ | S | ਅ | ਵ | ਰ | ਜ | ਲ | ਰੇ | S | ਸੁ | ਰ | ਸ | ਰੀ |
| x | | | | 2 | | | | 0 | | | | 3 | | | |
| – | ਨ̱ੀ | ਮ | ਪ | ਧਨੀ | ਸਾਂ | ਨ̱ੀ | ਪ | ˮਗੁ | ਮ | ਰੇ | | | | | |
| S | ਮਿ | ਲ | ਤ | ਨS | ਹਿ | ਹੋ | ਇ | ਆ | S | ਨੰ | | | | | |
| x | | | | 2 | | | | 0 | | | | | | | |

## ਮਲਾਰ

ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ
ਤਾਸ ਸਮ ਤੁਲਿ ਨਹੀ ਆਨ ਕੋਊ॥
ਏਕ ਹੀ ਏਕ ਅਨੇਕ ਹੋਇ ਬਿਸਥਰਿਓ
ਆਨ ਰੇ ਆਨ ਭਰਪੂਰਿ ਸੋਊ॥ ਰਹਾਉ॥
ਜਾ ਕੈ ਭਗਵਤੁ ਲੇਖੀਐ ਅਵਰੁ ਨਹੀ ਪੇਖੀਐ
ਤਾਸ ਕੀ ਜਾਤਿ ਆਛੋਪ ਛੀਪਾ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ
ਨਾਮ ਕੀ ਨਾਮਨਾ ਸਪਤ ਦੀਪਾ॥੧॥
ਜਾ ਕੇ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ
ਮਾਨੀਅਹਿ ਸੇਖ ਸਹੀਦ ਪੀਰਾ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ
ਤਿਹੂ ਰੇ ਲੋਕ ਪਰਸਿਧ ਕਬੀਰਾ॥੨॥
ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ
ਅਜਹੁ ਬੰਨਾਰਸੀ ਆਸ ਪਾਸਾ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੩)*

**ਰਾਗ ਮਲਾਰ** **ਝਪਤਾਲ, ਇਕਤਾਲ ਤੇ ਰੂਪਕ**

**ਸਥਾਈ**

| | | | | | | | | | |
|---|---|---|---|---|---|---|---|---|---|
| ਸਾ | ਸਾ | ਰੇ | ਮ | ਰੇ | ਪ | ਪ | ਨੀ̱ | ਮ | ਪ |
| ਹ | ਰਿ | ਜ | ਪ | ਤ | ਤੇ | ਊ | ਜ | ਨਾ | ς |
| x | | 2 | | | 0 | | 3 | | |
| ਨੀ̱ਧ | ਨੀ̱ਧ | ਨੀ | ਸਾਂ | ਸਾਂ | ਨੀ̱ | ਪ | ਪ | ਮਪ | ਨੀ̱ਪ |
| ਪς | ਦς | ਮ | ਕ | ਵ | ਲਾ | ς | ਸ | ਪς | ਤਿς |
| x | | 2 | | | 0 | | 3 | | |
| $^{\text{ਮ}}$ਗੁ̱ | $^{\text{ਮ}}$ਗੁ̱ | ਮ | ਰੇ | ਰੇ | ਸਾ | ਸਾ | ਨ਼ੀ | ਨ਼ੀ | ਸਾ |
| ਤਾ | ς | ਸ | ਸ | ਮ | ਤੁ | ਲਿ | ਨ | ਹੀ | ς |
| x | | 2 | | | 0 | | 3 | | |
| ਨ਼ੀਸਾ | ਰੇਮ | ਰੇਸਾ | ਨ਼ੀ̱ | ਮ਼ | ਪ਼ | ਨ਼ੀ̱ | ਧ਼ | ਨ਼ੀ | ਸਾ |
| ਆς | ςς | ਨς | ਕੋ | ਊ | ς | ς | ς | ς | ς |
| x | | 2 | | | 0 | | 3 | | |

ਇਕ ਤਾਲ

| | | | | | | | | | | | |
|---|---|---|---|---|---|---|---|---|---|---|---|
| ਰੇ | ਮ | ਰੇ | ਪ | –ਪ | ਪ | $^{\text{ਮ}}$ਗੁ̱ | $^{\text{ਮ}}$ਗੁ̱ | ਮ | ਰੇਰੇ | ਸਾਸਾ | ਸਾ |
| ਏ | ਕ | ਹੀ | ਏ | ςਕ | ਅ | ਨੇ | ςਕ | ਹੋਇ | ਬਿਸ | ਥਰਿ | ਓ |
| x | | 0 | | 2 | | 0 | | 3 | | 4 | |
| ਮ | –ਰੇ | ਪ | ਨੀ̱ | ਧ | ਨੀਨੀ | ਸਾਂਰੇਂ | ਨੀਸਾਂ | ਨੀ̱ਪ | ਗੁ̱ਮ | ਰੇਸਾ | ਨ਼ੀਸਾ |
| ਆ | ςਨ | ਰੇ | ਆ | ਨ | ਭਰ | ਪੂς | ਰਿς | ਸੋς | ςς | ਊς | ςς |
| x | | 0 | | 2 | | 0 | | 3 | | 4 | |

**ਅੰਤਰਾ : ਰੂਪਕ**

3

| | | | | | | | | | | | | | |
|---|---|---|---|---|---|---|---|---|---|---|---|---|---|
| ਮ | – | ਰੇ | ਪ | ਪ | ਨ਼ੀ | ਧ | ਨੀ | ਸਾਂ | ਨੀ | ਸਾਂ | – | – | – |
| ਜਾ | ਕੇ | ਭਾ | ਗ | ਵ | ਤੁ | ਲੇ | ऽ | ਖੀ | ਐ | ऽ | ऽ | ऽ | ऽ |
| x | | | 2 | | 3 | | x | | | 2 | | 3 | |
| ਨ਼ੀਧ | ਨ਼ੀਧ | ਨੀ | ਨੀ | ਸਾਂ | – | – | ਸਾਂਰੇਂ | ਨੀ | ਨੀ | ਸਾਂ | – | – | – |
| ਅऽ | ਵऽ | ਗੁऽ | ਨ | ਹੀ | ऽ | ऽ | ਪੇऽ | ऽ | ਖੀ | ਐ | ऽ | ऽ | ऽ |
| x | | | 2 | | 3 | | x | | | 2 | | 3 | |
| ᴹਗੁਂ | ᴹਗੁਂ | ਮਂ | ਰੇਂ | – | ਸਾਂ | ਸਾਂ | ਸਾਂਰੇਂ | ਨੀਸਾਂ | ਸਾਂ | ਧ | ਨ਼ੀ | ਮ | ਪ |
| ਤਾ | ऽਸ | ਕੀ | ਜਾ | ऽ | ਤਿ | ਆ | ਛੋऽ | ऽऽ | ਪ | ਛੀ | ऽ | ਪਾ | ऽ |
| x | | | 2 | | 3 | | x | | | 2 | | 3 | |
| ਨ਼ੀ | ਮ | ਪ | ਧਨੀ | ਸਾਂ | ਨ਼ੀ | ਪ | ᴹਗੁ | ᴹਗੁ | ਮ | ਰੇ | ਰੇ | ਸਾ | – |
| ਬਿਆ | ਸ | ਮਹਿ | ਲੇऽ | ਖੀ | ਐ | ऽ | ਸ | ਨਕ | ਮਹਿ | ਪੇ | ਖੀ | ਐ | ऽ |
| x | | | 2 | | 3 | | x | | | 2 | | 3 | |
| ਮ | ਰੇ | ਪ | ਨ਼ੀ | ਧ | ਨੀ | ਸਾਂ | ਸਾਂਰੇਂ | ਨੀਸਾਂ | ਨ਼ੀਪ | ਗੁਮ | ਪਮ | ਰੇਸਾ | ਨ਼ੀਸਾ |
| ਨਾ | ਮ | ਕੀ | ਨਾ | ऽ | ਮ | ਨਾ | ਸऽ | ਪऽ | ਤऽ | ਦੀऽ | ऽऽ | ਪਾऽ | ऽऽ |
| x | | | 2 | | 3 | | x | | | 2 | | 3 | |

## ਮਲਾਰ

ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥
ਸਾਧਸੰਗਤਿ ਪਾਈ ਪਰਮ ਗਤੇ॥ ਰਹਾਉ॥
ਮੈਲੇ ਕਪਰੇ ਕਹਾ ਲਉ ਧੋਵਉ॥
ਆਵੈਗੀ ਨੀਦ ਕਹਾ ਲਗੁ ਸੋਵਉ॥੧॥
ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ॥
ਝੂਠੈ ਬਨਜਿ ਉਠਿ ਹੀ ਗਈ ਹਾਟਿਓ॥੨॥
ਕਹੁ ਰਵਿਦਾਸ ਭਇਓ ਜਬ ਲੇਖੋ॥
ਜੋਈ ਜੋਈ ਕੀਨੋ ਸੋਈ ਸੋਈ ਦੇਖਿਓ॥੩॥੧॥੩॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੩)*

**ਰਾਗ ਮਲਾਰ** **ਇਕਤਾਲ**

| | | | | | | | | | | | |
|---|---|---|---|---|---|---|---|---|---|---|---|
| **ਸਥਾਈ** | | | | | | ਸਾ | ਮ | “ਗੁ | ਮ | ਰੇ | ਸਾ |
| | | | | | | ਮਿ | ਲ | ਤ | ਪਿਆ | ऽ | ਰੋ |
| | | | | | | 0 | | 3 | | 4 | |
| ਨ਼ੀਧ਼ | ਨ਼ੀਧ਼ | ਨ਼ੀ | ਸਾ | – | ਸਾ | ਸਾਰੇ | ਨ਼ੀਸਾ | ਸਾ | ਧ਼ਨ਼ੀ | ਮ਼ | ਪ਼ |
| ਪ੍ਰਾऽ | ऽऽ | ਨ | ਨਾ | ऽ | ਬੁ | ਕऽ | ਵऽ | ਨ | ਭऽ | ਗ | ਤਿ |
| x | | 0 | | 2 | | 0 | | 3 | | 4 | |
| ਨ਼ੀ | ਧ਼ | ਸਾ | ਨ਼ੀ | ਰੇ | ਸਾ | ਰੇ | ਮ | ਰੇ | ਪਪ | ਨ਼ੀਧ | ਨੀਸਾਂ |
| ਤੇ | ऽ | ऽ | ऽ | ऽ | ऽ | ਸਾ | ਧ | ਸੰ | ਗਤਿ | ਪਾऽ | ਈऽ |
| x | | 0 | | 2 | | 0 | | 3 | | 4 | |
| ਸਾਂਰੇਂ | ਨੀਸਾਂ | ਧਨ਼ੀ | ਮਪ | ਗੁਮ | ਰੇਸਾ | | | | | | |
| ਪऽ | ਰऽ | ਮऽ | ਗਾऽ | ਤੇऽ | ऽऽ | | | | | | |
| x | | 0 | | 2 | | | | | | | |
| **ਅੰਤਰਾ** | | | | | | ਰੇ | ਮ | ਰੇ | ਪ | ਪ | ਪ |
| | | | | | | ਮੈ | ऽ | ਲੇ | ਕ | ਪ | ਰੇ |
| | | | | | | 0 | | 3 | | 4 | |
| ਨ਼ੀਧ | ਨ਼ੀਧ | ਨੀ | ਸਾਂਰੇਂ | ਨੀਸਾਂ | ਸਾਂ | “ਗੁਂ | “ਗੁਂ | ਮਂ | ਰੇਂ | – | ਸਾਂ |
| ਕऽ | ਹਾऽ | ਲਉ | ਧੋऽ | ऽऽ | ਵਉ | ਆ | ਵੈ | ਗੀ | ਨੀ | ऽ | ਦ |
| x | | 0 | | 2 | | 0 | | 3 | | 4 | |
| “ਗੁ“ਗੁ | “ਗੁ | ਮ | ਰੇ | – | ਸਾ | | | | | | |
| ਕਹਾ | ਲ | ਗੁ | ਸੋ | ऽ | ਵਉ | | | | | | |
| x | | 0 | | 2 | | | | | | | |